[श्री जगत नारायण चोपड़ा]
जाएगी ; मैं समझता हूँ कि यह बिल निहायत नावाजिब है और खास तौर से मैं समझता हूँ कि यह खुद कांग्रेस के असूलों के खिलाफ है क्योंकि जैसा कि मैंने शुरु में कहा कांग्रेस खुद बेगार के खिलाफ लड़ती रही है । कितने अफसोस का मुकाम है कि आज वह यह महसूस करती है कि सिवाए जबरी कानून ठोंसने के वह लोगों से काम नहीं ले सकती उस प्यार और मुहब्बत से काम नहीं ले सकती जिस प्यार और प्रेरणा से महात्मा गान्धी लोगों से काम लिया करते थे । इन अल्फाज के साथ मैं इस बिल की सख्त मुखालफत करता हूँ ।

ਚੌਧਰੀ ਸੁੰਦਰ ਸਿੰਘ (ਗੁਰਦਾਸ ਪੁਰ ਰੀਜ਼ਰਵਡ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਮੁਤਲਿਕ ਆਪਣੇ ਖਿਆਲਾਤ ਦਸਣਾ ਚਾਹੁੰਦਾ ਹਾਂ । ਇਸ ਵਿਚ ਕੋਈ ਸ਼ਕ ਨਹੀਂ ਕਿ ਅਸੀਂ ਹਿੰਦੁਸਤਾਨ ਵਿਚ ਲੋਕਾਂ ਦੇ ਖਿਆਲਾਤ ਇਸ ਪਾਸੇ ਅਗੇ ਨਹੀਂ ਲਿਆ ਸਕੇ । ਮੈਂ ਖੁਸ਼ ਹਾਂ ਕਿ water-logging ਨੂੰ ਦੂਰ ਕਰਨ ਵਾਸਤੇ ਤੇ ਆਪਣੇ ਮੁਲਕ ਨੂੰ ਬਣਾਉਣ ਵਾਸਤੇ ਅਸੀਂ ਕੋਸ਼ਿਸ਼ ਕਰਦੇ ਪਏ ਹਾਂ ... ... ...

श्री उपाध्यक्ष : क्या आप ने अपने ख्यालात इकट्ठे भी कर लिए हैं या वैसे ही बोलना शुरू कर दिया है । (Has the hon. Member noted down his points or has started speaking at random ?)

ਚੌਧਰੀ ਸੁੰਦਰ ਸਿੰਘ : ਇਸ ਬਿਲ ਬਾਰੇ ਇਥੇ ਇਹ ਕਿਹਾ ਗਿਆ ਹੈ ਕਿ ਇਹ ਸਿਰਫ Scheduled Castes ਨੂੰ affect ਕਰੇਗਾ । ਹੁਣ ਉਨ੍ਹਾਂ ਤੋਂ ਵਗਾਰ ਲਈ ਜਾਏਗੀ ਜਿਹੜੀ ਪਹਿਲੇ ਨਹੀਂ ਲਈ ਜਾਂਦੀ ਸੀ । ਪਰ ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਖੁਸ਼ ਹਾਂ ਕਿ ਵਗਾਰ ਪਹਿਲਾਂ ਤਾਂ ਸਿਰਫ ਹਰੀਜਨਾਂ ਤੋਂ ਲਈ ਜਾਂਦੀ ਸੀ ਪਰ ਹੁਣ ਇਹ ਸਾਰਿਆਂ ਕੋਲੋਂ ਲਈ ਜਾਏਗੀ । ਮੈਨੂੰ ਇਹ ਦੇਖ ਕੇ ਖੁਸ਼ੀ ਹੈ ਕਿ ਅਸੀਂ ਕਮ ਅਜ਼ ਕਮ ਬਾਕੀਆਂ ਦੇ ਬਰਾਬਰ ਤਾਂ ਹੋ ਗਏ ਹਾਂ । ਹੁਣ ਇਹ ਤਾਂ ਨਹੀਂ ਹੋ ਸਕਦਾ ਕਿ ਲਾਲਾ ਜਗਤ ਨਰਾਇਣ ਰਹਿ ਜਾਣ ਤੇ ਬਾਕੀ ਦੇਣ । (ਹਾਸਾ)

ਫਿਰ ਡਿਪਟੀ ਸਪੀਕਰ ਸਾਹਿਬ, ਇਸ ਵਗਾਰ ਤੇ ਉਸ ਵਗਾਰ ਵਿਚ ਬੜਾ ਫਰਕ ਹੈ । ਪਹਿਲੇ ਜਿਹੜੀ ਵਗਾਰ ਹਰੀ ਨਾਂ ਤੋਂ ਲਈ ਜਾਂਦੀ ਸੀ ਉਹ ਅਫਸਰ ਜ਼ਾਤੀ ਕੰਮਾਂ ਲਈ ਲੈਂਦੇ ਸੀ, ਯਾਨੀ ਉਹ ਭਾਰ ਢੋਣ ਵਾਸਤੇ ਜਾਂ ਹੋਰ ਕਿਸੇ ਕੰਮ ਵਾਸਤੇ ਲੈਂਦੇ ਸੀ ਪਰ ਹੁਣ ਇਹ ਸਾਰਿਆਂ ਕੋਲੋਂ ਆਪਣੇ ਸੂਬੇ ਵਿਚ drainage ਕਢਣ ਵਾਸਤੇ ਤੇ water-logging ਨੂੰ ਦੂਰ ਕਰਨ ਵਾਸਤੇ ਲਈ ਜਾਣੀ ਹੈ । ਮੈਂ ਇਸ ਨੂੰ ਮਾੜਾ ਨਹੀਂ ਸਮਝਦਾ । ਹੁਣ ਤਾਂ ਇਹ ਗੱਲ ਹੋਣੀ ਹੈ ਕਿ "ਹਮਾਂ ਯਾਰਾਂ ਦੋਜ਼ਖ, ਹਮਾਂ ਯਾਰਾਂ ਬਹਿਸ਼ਤ" । ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਬਿਲ ਹਰੀਜਨਾਂ ਨੂੰ ਬਿਲਕੁਲ affect ਨਹੀਂ ਕਰੇਗਾ । ਹਾਂ ਮੈਂ ਸਮਝਦਾ ਹਾਂ ਕਿ ਪਹਿਲੇ ਜਿਹੜਾ ਹਰੀਜਨਾਂ ਨਾਲ ਮਾੜਾ ਸਲੂਕ ਹੁੰਦਾ ਰਿਹਾ ਹੈ ਉਹ ਇਹ ਨਾ ਕਰਦੇ । ਜਿਨ੍ਹਾਂ ਦਾ ਮੈਂ ਕਸੂਰ ਨਹੀਂ ਸਮਝਦਾ । ਮੈਂ ਤਾਂ ਸਮਝਦਾ ਹਾਂ ਕਿ moral side ਤੇ ਯਾਨੀ ਜਿਹੜੇ ਇਥੇ ਮਜ਼ਹਬੀ ਅਦਾਰੇ ਬਣੇ ਹੋਏ ਨੇ, ਇਹ ਕਸੂਰ ਉਨ੍ਹਾਂ ਦਾ ਹੈ ਜਿਨ੍ਹਾਂ ਥਾਵਾਂ ਤੇ ਲੋਕਾਂ ਦੇ character ਦੀ ਬਿਹਤਰੀ ਦਾ ਜ਼ਿਕਰ ਹੁੰਦਾ ਹੈ । ਮਿਸਾਲ ਦੇ ਤੌਰ ਤੇ ਆਰੀਆ ਸਮਾਜ ਹੋਇਆ, ਗੁਰਦੁਆਰਾ ਪ੍ਰਬੰਧਕ ਕਮੇਟੀ ਹੋਈ ਜਾਂ ਹੋਰ ਇਸ ਤਰ੍ਹਾਂ ਦੀਆਂ ਸੰਸਥਾਵਾਂ ਹੋਈਆਂ ਜਿਨ੍ਹਾਂ ਨੇ ਧਰਮ ਦਾ ਠੇਕਾ ਲਿਆ ਹੋਇਆ ਹੈ, ਉਹ ਤਾਂ

ਹਾਲੇ ਵੀ ਇਸੇ ਕੋਸ਼ਿਸ਼ ਵਿਚ ਲਗੀਆਂ ਹੋਈਆਂ ਹਨ ਕਿ ਇਥੇ ਪੰਜਾਬੀ ਬੋਲੀ ਹੋਣੀ ਚਾਹੀਦੀ ਹੈ, ਇਸੇ ਤਰ੍ਹਾਂ ਕੋਈ ਕਹਿੰਦਾ ਹੈ ਕਿ ਹਿੰਦੀ ਵਿਚ ਹੀ ਸਭ ਕੁਝ ਹੈ ਔਰ ਕੋਈ ਪੰਜਾਬੀ ਸੂਬਾ ਚਾਹੁੰਦਾ ਹੈ ਤੇ ਕੋਈ ਹਿੰਦੀ ਸੂਬਾ ਚਾਹੁੰਦਾ ਹੈ। ਇਨ੍ਹਾਂ ਨੇ ਲੋਕਾਂ ਵਿਚ ਬੜਾ ਫਰਕ ਪੈਦਾ ਕਰ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਸ ਰੱਟੇ ਵਿਚੋਂ ਸਿਵਾਏ ਗੌਰਮੈਂਟ ਦੇ ਹੋਰ ਕੋਈ ਵੀ ਨਹੀਂ ਕਢ ਸਕਦਾ। ਇਸ ਵਿਚ ਅਸੀਂ ਵੀ ਫਡੇ ਗਏ ਹਾਂ ਤੇ ਉਹ ਵੀ ਫੜੇ ਗਏ ਹਨ। ਮੈਂ ਸਮਝਦਾ ਹਾਂ ਕਿ ਇਸ ਵਿਚ ਕੋਈ ਮਾੜੀ ਗੱਲ ਨਹੀਂ ਕਿ ਪੰਜਾਂ ਦਿਨਾਂ ਵਾਸਤੇ ਸਾਰਿਆਂ ਤੋਂ ਕੰਮ ਲਿਆ ਜਾਏ।

ਇਸ ਵਿਚ ਮੈਂ ਇਕ ਤਰਮੀਮ Minister concerned ਨੂੰ suggest ਕਰਾਂਗਾ ਕਿ ਜਿਨੇ ਵੀ ਲੋਕ ਵਹਿਲੇ ਫਿਰ ਰਹੇ ਹਨ ਅਤੇ society ਕੋਲੋਂ ਰੋਟੀਆਂ ਖਾ ਲੈਂਦੇ ਹਨ ਅਤੇ ਪਰਚਾਰ ਕਰਨ ਲਗ ਪੈਂਦੇ ਹਨ ਅਤੇ ਇਹ ਕਹਿੰਦੇ ਫਿਰਦੇ ਹਨ ਕਿ ਅਸੀਂ ਲੋਕਾਂ ਦੇ ਭਲੇ ਲਈ ਕੰਮ ਕਰ ਰਹੇ ਹਾਂ ਪਰ ਅਸਲ ਵਿਚ ਸਿਵਾਏ propaganda ਦੇ ਜਾਂ ਗਪਾਂ ਮਾਰਨ ਦੇ ਕੋਈ ਕੰਮ ਨਹੀਂ ਕਰਦੇ ਉਨ੍ਹਾਂ ਨੂੰ ਇਸ ਦੀ ਜ਼ਦ ਵਿਚ ਲਿਆਉਣਾ ਚਾਹੀਦਾ ਹੈ। ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਮੈਂਬਰ ਚੰਡੀਗੜ੍ਹ ਆਉਂਦੇ ਹਨ ਤਾਂ ਆਪਣੇ ਨਾਲ ਤੀਹ ਤੀਹ ਆਦਮੀ ਲੈ ਆਉਂਦੇ ਹਨ। ਮੈਂ ਤਾਂ ਕਹਾਂ ਗਾ ਕਿ ਉਸ ਐਮ. ਐਲ. ਏ. ਨੂੰ ਅਤੇ ਉਸ ਦੇ ਨਾਲ ਆਏ 30 ਆਦਮੀਆਂ ਨੂੰ ਇਸ ਪਾਸੇ ਲਾਉਣਾ ਚਾਹੀਦਾ ਹੈ।

ਇਸ ਦੇ ਨਾਲ ਹੀ ਕਈ ਦਿਹਾਤ ਵਿਚ ਚੌਧਰੀ ਬਣੇ ਫਿਰਦੇ ਹਨ ਅਤੇ ਕਿਹਾ ਇਹ ਜਾਂਦਾ ਹੈ ਕਿ ਲੀਡਰਸ਼ਿਪ ਪੈਦਾ ਹੋ ਰਹੀ ਹੈ ਪਰ ਮੈਂ ਕਹਾਂਗਾ ਕਿ ਇਹ ਲੀਡਰਸ਼ਿਪ ਨਹੀਂ ਪੈਦਾ ਹੋ ਰਹੀ ਸਗੋਂ ਬੇੜਾ ਡੁਬ ਰਿਹਾ ਹੈ। ਉਨ੍ਹਾਂ ਨੂੰ ਕੋਈ ਵਾਸਤਾ ਨਹੀਂ development ਨਾਲ ਜਾਂ ਤਰਕੀ ਨਾਲ। ਉਹ ਇਹ ਕਹਿ ਦਿੰਦੇ ਹਨ ਕਿ ਮੇਰਾ ਫਲਾਣਾ ਵਾਕਫ ਹੈ ਮੈਂ ਤੇਰਾ ਕੰਮ ਕਰਵਾ ਦਿਆਂਗਾ ਅਤੇ ਚੰਡੀਗੜ੍ਹ ਤਕ ਪਹੁੰਚ ਜਾਂਦੇ ਹਨ। ਖਰਚ ਸਾਰਾ ਉਨ੍ਹਾਂ ਵਿਚਾਰੇ ਕਿਸਾਨਾਂ ਦਾ ਹੁੰਦਾ ਹੈ ਇਸ ਕਰ ਕੇ ਮੈਂ ਇਹ ਕਹਾਂਗਾ ਕਿ ਇਨ੍ਹਾਂ ਦਾ ਇਲਾਜ ਵੀ ਕੀਤਾ ਜਾਣਾ ਚਾਹੀਦਾ ਹੈ ਜੋ ਲੋਕਾਂ ਨੂੰ ਇਸ ਤਰ੍ਹਾਂ ਦੇ ਲੀਡਰ ਬਣ ਕੇ exploit ਕਰਦੇ ਹਨ। ਇਹ ਕੋਈ ਬੜੀ ਗੱਲ ਨਹੀਂ ਕਿ ਅਸੀਂ ਸਾਰੇ ਹੰਭਲਾ ਮਾਰੀਏ ਤਾਂ ਕੰਮ ਠੀਕ ਨਾ ਹੋ ਜਾਣ। ਜੇਕਰ ਮਨ ਵਿਚ ਇਹ ਸੰਕਲਪ ਕਰ ਲਈਏ ਕਿ ਸਾਨੂੰ ਇਸ ਤਰ੍ਹਾਂ ਦੀ ਲੀਡਰੀ ਦੀ ਲੋੜ ਨਹੀਂ ਅਸੀਂ ਤਾਂ ਪਿੰਡ ਦੀ ਤਰਕੀ ਕਰਨੀ ਹੈ ਤਾਂ ਹੀ ਕੰਮ ਅਗੇ ਚਲ ਸਕਦਾ ਹੈ! ਇਨ੍ਹਾਂ ਲਫਜ਼ਾਂ ਨਾਲ ਡਿਪਟੀ ਸਪੀਕਰ ਸਾਹਿਬ ਮੈਂ ਇਹ ਕਹਾਂਗਾ ਕਿ ਇਹ ਬਿਲ ਇਕ ਚੰਗਾ ਕਦਮ ਹੈ ਅਤੇ ਜੇਕਰ ਅਸੀਂ ਆਪ ਹੀ ਤਕੜੇ ਹੋ ਜਾਵਾਂਗੇ ਤਾਂ ਇਸ ਬਿਲ ਨੂੰ ਲਾਗੂ ਕਰਨ ਦੀ ਲੋੜ ਨਹੀਂ ਰਹੇਗੀ। ਇਸੇ ਵਿਚ ਹੀ ਪਿੰਡਾਂ ਦੀ ਬਿਹਤਰੀ ਹੈ ਅਤੇ ਮੈਂ ਤਾਂ ਸਾਰਿਆਂ ਪਾਸ ਅਪੀਲ ਕਰਾਂਗਾ ਕਿ ਹਿੰਮਤ ਕਰੋ ਅਤੇ ਇਸ ਨੂੰ ਅਗੇ ਚਲਾਉ ਤਾਂ ਜੋ ਪਿੰਡਾਂ ਵਿਚ ਤਰਕੀ ਕੀਤੀ ਜਾ ਸਕੇ।

**ਸਰਦਾਰ ਰਾਮ ਦਿਆਲ ਸਿੰਘ** (ਲੁਧਿਆਣਾ, ਦਖਣ) : ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਬਿਲ ਦੀ ਲੋੜ ਜਿਨੀ ਇਸ ਸਮੇਂ ਹੈ ਇਸ ਨੂੰ ਕਿਸਾਨ ਹੀ ਸਮਝ ਸਕਦਾ ਹੈ। ਰਾਠੀ ਸਾਹਿਬ ਬਾਰੇ ਮੇਰੇ ਦਿਲ ਵਿਚ ਭੁਲੇਖਾ ਸੀ ਅਜ ਉਨ੍ਹਾਂ ਦੀ ਤਕਰੀਰ ਸੁਣ ਕੇ ਉਹ ਭੁਲੇਖਾ ਨਿਕਲ ਗਿਆ ਹੈ। ਮੈਂ ਸਮਝਦਾ ਸਾਂ ਕਿ ਉਹ ਦਰਅਸਲ ਪੇਂਡੂ ਕਿਸਾਨਾਂ ਦਾ ਹਮਦਰਦ ਹੈ ਅਤੇ ਗਲਾਂ ਪੇਂਡੂ ਭਲਾਈ ਦੀਆਂ ਕਰਦਾ ਹੈ ਲੇਕਿਨ ਅੱਜ

[ਸਰਦਾਰ ਰਾਮਦਿਆਲ ਸਿੰਘ]
ਮੈਂ ਇਹ ਸਮਝ ਲਿਆ ਹੈ ਕਿ ਉਨ੍ਹਾਂ ਪਾਸ ਕਿਸਾਨ ਲਈ ਕੋਈ ਹਮਦਰਦੀ ਨਹੀਂ । ਜਦੋਂ ਕੋਈ ਕਾਂਗਰਸ ਦੀ ਪਾਲਸੀ discuss ਕਰਨ ਲਗ ਪਏ ਅਤੇ ਕਿਸਾਨ ਦੀ ਬਿਪਤਾ ਵਲ ਨਾ ਵੇਖੇ ਤਾਂ ਇਹ ਭੁਲੇਖਾ ਦੂਰ ਹੋ ਜਾਂਦਾ ਹੈ । ਜਿਹੜਾ ਕਿਸਾਨ ਦਾ ਦਰਦੀ ਹੈ ਉਸ ਨੂੰ ਪਤਾ ਹੈ ਕਿ ਕਿਵੇਂ ਜ਼ਮੀਨਾਂ ਵਿਚ ਅਜ ਪੰਜ ਪੰਜ ਸਾਲ ਤੋਂ ਖੇਤੀ ਪਤੀ ਨਹੀਂ ਹੋਈ । ਮਵੇਸ਼ੀ ਭੁਖੇ ਮਰ ਜਾਣ ਤਾਂ ਉਨ੍ਹਾਂ ਦੇ ਸਾਹਮਣੇ ਕੋਈ ਹੋਰ problem ਨਹੀਂ ਰਹਿੰਦੀ ਸਿਵਾਏ ਇਸ ਦੇ ਕਿ ਉਹ ਹਾਹਾਕਾਰ ਕਰਨ ਕਿ ਨਾਲੇ ਖੋਦਣ ਲਈ top priority ਦਿਤੀ ਜਾਵੇ, war footing ਤੇ ਇਸ problem ਨੂੰ ਹਲ ਕੀਤਾ ਜਾਵੇ । ਅਜ ਉਹ ਬਿਪਤਾ ਵਿਚ ਨੇ ਅਤੇ ਉਨ੍ਹਾਂ ਦਾ ਅਜ ਉਹੀ ਦਰਦੀ ਹੈ ਜੋ ਉਨ੍ਹਾਂ ਦੀਆਂ problems ਨੂੰ ਹਲ ਕਰੇ ਅਤੇ ਇਸ ਬਿਲ ਦੀ ਮੁਖਾਲਫਿਤ ਨਾ ਕਰੇ ।

ਜਿਥੋਂ ਤਕ ਡਾਕਟਰ ਬਲਦੇਵ ਪ੍ਰਕਾਸ਼ ਦਾ ਤਲੁੱਕ ਹੈ ਉਹ ਕਦੀ ਪਿੰਡਾਂ ਵਿਚ ਗਏ ਨਹੀਂ ਇਸ ਲਈ ਉਨ੍ਹਾਂ ਨੇ ਪਿੰਡ ਦੀ ਹਾਲਤ ਨਹੀਂ ਵੇਖੀ । ਜੇਕਰ ਡਾਕਟਰੀ ਕਰਦੇ ਹਨ ਤਾਂ ਸ਼ਹਿਰਾਂ ਵਿਚ ਅਤੇ ਜੇਕਰ ਮਯੂਨਿਸਪਲ ਕਮੇਟੀ ਦੇ ਅਤੇ ਹੋਰ ਕੰਮ ਕਰਦੇ ਹਨ ਤਾਂ ਵੀ ਸ਼ਹਿਰਾਂ ਵਿਚ । ਜਿੱਨੇ ਪੱਕੀਆਂ ਸੜਕਾਂ ਤੇ ਨਾਲੀਆਂ ਵੇਖੀਆਂ ਹੋਣ ਉਨ੍ਹਾਂ ਨੂੰ ਇਸ problem ਬਾਰੇ ਕੀ ਪਤਾ ਹੋ ਸਕਦਾ ਹੈ । ਜਦੋਂ ਇਹ ਤਕਰੀਰ ਕਰ ਰਹੇ ਸਨ ਤਾਂ ਮੈਂ ਹਸਦਾ ਸਾਂ ਕਿ ਭਾਖੜਾ ਵਾਲੀ ਨਹਿਰ ਕਰਨ ਨਾਲ ਸੈਲਾਬ ਆ ਗਿਆ, ਇਨ੍ਹਾਂ ਨੇ ਬਗੈਰ ਵਾਕਫੀਅਤ ਦੇ ਇਹ ਗਲ ਕਹਿ ਦਿਤੀ (*Interruption*)

**डाक्टर बलदेव प्रकाश :** जनाब मैं ने यह नहीं कहा था यह गलत बयानी कर रहे हैं ?

**Mr. Deputy Speaker.**—No interruptions please.

**ਸਰਦਾਰ ਰਾਮ ਦਿਆਲ ਸਿੰਘ :** ਜਨਾਬ ਭਾਖੜੇ ਦੀ ਨਹਿਰ ਤਾਂ ਪੱਕੀ ਹੈ ਤੇ ਸੈਲਾਬ ਕਿਵੇਂ ਆ ਗਿਆ । ਸੈਲਾਬ ਆਉਂਦਾ ਹੈ ਜਿਥੇ ਪੱਕੀ ਇੱਟ ਨਹੀਂ ਅਤੇ ਕਿਨਾਰੇ ਕੱਚੇ ਹਨ ਤਾਂ ਹੀ ਸੇਮ ਨਾਲ ਨੁਕਸਾਨ ਹੁੰਦਾ ਹੈ । ਇਸ ਤਰ੍ਹਾਂ ਬਗੈਰ ਵਾਕਫੀਅਤ ਦੇ ਗਲਾਂ ਕਹੀਆਂ ਜਾਂਦੀਆਂ ਹਨ । ਮੈਂ ਡਿਪਟੀ ਸਪੀਕਰ ਸਾਹਿਬ, ਕੋਈ personal ਗਲ ਨਹੀਂ ਕਰ ਰਿਹਾ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਚੀਜ਼ ਉਸ ਕਿਸਾਨ ਦੇ ਭਲੇ ਲਈ ਕੀਤੀ ਜਾ ਰਹੀ ਹੈ ਜੋ ਛੋਟੇ ਕਿਸਾਨ ਹਨ । ਛੋਟੇ ਕਿਸਾਨ ਪੰਜ ਪੰਜ ਜਾਂ ਸਤ ਸਤ ਏਕੜਾਂ ਦੇ ਨਹੀਂ ਸਗੋਂ ਪੰਜ ਜਾਂ ਸਤ ਵਿਘੇ ਦੇ ਮਾਲਕ ਹਨ । ਪਾਣੀ ਆਉਂਦਾ ਹੈ ਬਾਰਸ਼ਾਂ ਦੇ ਦਿਨਾਂ ਵਿਚ ਤੇ ਫਿਰ ਇਸ ਦੇ ਕਾਰਨ ਕਰੋੜਾਂ ਰੁਪਏ ਦੀ ਫਸਲ ਤਬਾਹ ਹੋ ਜਾਂਦੀ ਹੈ । ਫਸਲ ਜੇਕਰ ਸਾਹਮਣੇ ਨਹੀਂ ਹੁੰਦੀ ਤਾਂ ਕਿਸਾਨ ਨੂੰ ਹੋਰ ਕੁਝ ਨਜ਼ਰ ਨਹੀਂ ਆਉਂਦਾ । ਜਦੋਂ ਐਮ. ਐਲ. ਏਜ਼. ਪਿੰਡਾਂ ਵਿਚ ਜਾਂਦੇ ਹਨ ਤਾਂ ਉਸ area ਦੀ ਹਾਲਤ ਵੇਖੀ ਨਹੀਂ ਜਾਂਦੀ । ਹਰਿਕ ਦੀ ਮੰਗ ਇਹ ਹੁੰਦੀ ਹੈ ਕਿ ਸੇਮ ਟਾਲਣ ਦਾ ਪ੍ਰਬੰਧ ਕੀਤਾ ਜਾਵੇ । ਸੇਮ ਟਲੇ ਤਾਂ ਹੀ ਕਿਸਾਨ ਜੀਂਦੇ ਰਹਿ ਸਕਦੇ ਹਨ । ਹਰ ਸਾਲ ਕਰੋੜਾਂ ਰੁਪਏ ਸਰਕਾਰ ਨੂੰ ਖਰਚ ਕਰਨੇ ਪੈਂਦੇ ਹਨ ਕਰੋੜਾਂ ਰੁਪਏ ਦੀ ਫਸਲ ਤਬਾਹ ਹੋ ਜਾਂਦੀ ਹੈ । ਹਰ ਸਾਲ ਕਰੋੜਾਂ ਰੁਪਏ ਸਰਕਾਰ ਨੂੰ relief ਦੇ ਤੌਰ ਤੇ ਖਰਚ ਕਰਨੇ

ਪੈਂਦੇ ਹਨ । ਪਰ ਇਸ ਨਾਲ ਕਿਸਾਨ ਦਾ ਕੁਝ ਨਹੀਂ ਸੌਰਦਾ । ਕਿਸਾਨ ਨੂੰ ਉਸ ਦੀ ਫਸਲ ਦੀ ਕੋਈ compensation ਨਹੀਂ ਦਿਤੀ ਜਾ ਸਕਦੀ । ਗੌਰਮੈਂਟ ਦੇਵੇ ਵੀ ਕਿਥੋਂ ? ਇਹ ਤਾਂ ਖੁਦਾਈ ਕਹਿਰ ਹੈ ਇਸ ਦਾ ਟਾਕਰਾ ਕੌਣ ਕਰੇ । ਗੌਰਮੈਂਟ ਦੇ ਕਰੋੜਾਂ ਰੁਪਏ ਖਰਚ ਹੁੰਦੇ ਹਨ ਤੇ ਕਰੋੜਾਂ ਰੁਪਏ ਦੀਆਂ ਫਸਲਾਂ ਮਾਰੀਆਂ ਜਾਂਦੀਆਂ ਹਨ । ਇਸ ਦਾ ਪ੍ਰਬੰਧ ਕਰ ਰਹੇ ਹਾਂ ਤਾਂ ਮੇਰੇ ਭਾਈ ਇਥੇ ਮਹਿਜ਼ ਇਹ ਕਹਿਣਗੇ ਕਿ ਇਹ ਵਗਾਰ ਲਈ ਜਾ ਰਹੀ ਹੈ । ਇਹ ਸਭ ਟਾਲਣ ਦੇ ਤਰੀਕੇ ਹਨ । ਸਾਨੂੰ ਇਸ ਸਾਰੀ problem ਨੂੰ face ਕਰਨਾ ਹੈ ਤਾਂ ਹੀ ਕੁਝ ਸੌਰਨਾ ਹੈ । ਜੇਕਰ ਟਾਲ ਦੇਈਏ ਤਾਂ ਪਿਛੇ ਵਾਂਗ ਫਿਰ ਭਿਆਨਕ ਤਬਾਹੀ ਦਾ ਟਾਕਰਾ ਕਰਨਾ ਪਏਗਾ ।

ਜਿਥੋਂ ਤਕ ਹਰੀਜਨਾਂ ਦਾ ਤਲੱਕ ਹੈ ਹਰੀਜਨਾਂ ਦੀ ਭਲਾਈ ਇਸ ਵਿਚ ਹੈ । ਭਾਵੇਂ ਉਹ ਸਾਂਝੇ ਸੀਰੀ ਹਨ ਜਾ agricultural labour ਦੇ ਤੌਰ ਤੇ ਕੰਮ ਕਰਦੇ ਹਨ ਉਨ੍ਹਾਂ ਦੀ ਦਿਹਾੜੀ ਤਦੇ ਲਗਦੀ ਹੈ ਜੇਕਰ ਨਾਲੇ ਨਿਕਲਦੇ ਹੋਣ ਜਾਂ ਫਸਲ ਕਟਣੀ ਜਾਂ ਬੀਜਣੀ ਹੋਵੇ । ਸਾਂਝੇ ਸੀਰੀ ਦੇ ਤੌਰ ਤੇ ਕੰਮ ਲਈ ਉਹ ਕਿਸਾਨ ਦੀ ਫਸਲ ਦੀ ਉਡੀਕ ਕਰਦਾ ਰਹਿੰਦਾ ਹੈ । ਇਸ ਲਈ ਤੰਗੀ ਉਸ ਨੂੰ ਵੀ ਹੈ । ਇਸ ਲਈ ਇਸ ਬਿਲ ਨੂੰ ਕਿਸਾਨ ਤੇ ਹਰੀਜਨ, ਅਮੀਰ ਤੇ ਗਰੀਬ ਸਾਰੇ ਹੀ welcome ਕਰਦੇ ਹਨ ਅਤੇ ਚਾਹੁੰਦੇ ਹਨ ਕਿ ਸੇਮ ਦਾ ਇਲਾਜ ਕਰ ਦਿਤਾ ਜਾਵੇ ਜਾਂ ਇਲਾਜ ਕਰਵਾ ਦਿੱਤਾ ਜਾਵੇ ਤਾਂ ਹੀ ਉਨ੍ਹਾਂ ਦਾ ਭਲਾ ਹੈ । ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਜੋ ਇਹ ਸਮਝਦੇ ਹਨ ਕਿ ਇਸ ਵਿਚ ਹਰੀਜਨਾਂ ਦਾ ਭਲਾ ਨਹੀਂ ਉਹ ਗਲਤੀ ਤੇ ਹਨ । ਮੈਂ ਤਾਂ ਸਮਝਦਾ ਹਾਂ ਕਿ ਇਹ ਵਗਾਰ ਹਰੀਜਨਾਂ ਲਈ ਨਹੀਂ ਸਗੋਂ ਉਨ੍ਹਾਂ ਵਿਹਲੇ ਆਦਮੀਆਂ ਲਈ ਤੇ ਮੁਸ਼ਟੰਡਿਆਂ ਵਾਸਤੇ ਹੈ ਜੋ ਸ਼ਰਾਰਤਾਂ ਕਰਦੇ ਹਨ । ਘਰ ਦੀ ਸ਼ਰਾਬ ਕਢ ਕੇ ਪੀਂਦੇ ਹਨ ਅਤੇ ਪਿੰਡ ਦੀ ਕੁੜੀ ਚਿੜੀ ਨੂੰ ਟਿਚਕਰ ਕਰਨ ਤੋਂ ਸਿਵਾਏ ਕੋਈ ਕੰਮ ਨਹੀਂ ਕਰਦੇ । ਇਸ ਲਈ ਇਹ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਕੰਮ ਤੇ ਲਾਇਆ ਜਾਵੇ ਅਤੇ ਉਨ੍ਹਾਂ ਪਾਸੋਂ ਕੰਮ ਲਿਆ ਜਾਵੇ ।

ਇਹੋ ਜਿਹੀ provision ਜ਼ਰੂਰ ਹੋ ਜਾਣੀ ਚਾਹੀਦੀ ਸੀ, ਚੌਧਰੀ ਇੰਦਰ ਸਿੰਘ ਹੋਰਾਂ ਵਾਸਤੇ, ਇਸ ਦੇ ਨਾਲ labour ਵੀ ਚੰਗੀ ਮਿਲਣੀ ਸੀ ਅਤੇ ਲੋਕ ਭਲਾਈ ਦਾ ਵੀ ਕੰਮ ਹੋ ਜਾਣਾ ਸੀ ।

4 p. m.

श्री उपाध्यक्ष : यह नामों को refer करने की practice गलत है । (The practice of referring to the names of the hon. members is wrong.)

**ਸਰਦਾਰ ਰਾਮ ਦਿਆਲ ਸਿੰਘ** : ਚੰਗਾ ਜੀ ਮੈਂ refer ਨਹੀਂ ਕਰਦਾ । ਮੇਰਾ ਕਹਿਣ ਦਾ ਭਾਵ ਇਹ ਸੀ ਕਿ ਐਸੀ provision ਹੁੰਦੀ ਜਿਸ ਦੇ ਨਾਲ ਕੋਈ labour ਨੂੰ exploit ਨਾ ਕਰ ਸਕੇ । ਇਸ ਨਾਲ ਜੇ ਕੋਈ ਕਿਸੇ ਨੂੰ ਭੜਕਾਵੇ ਵੀ ਤਾਂ ਉਸ ਨੂੰ ਸਜ਼ਾ ਦਿੱਤੀ ਜਾ ਸਕੇ, ਇਹ provision ਰਾਓ ਸਾਹਿਬ ਨੂੰ ਕਰ ਦੇਣਾ ਚਾਹੀਦੀ ਸੀ । ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਇਹ ਕਿਸਾਨਾਂ ਦੀ ਭਲਾਈ ਦਾ ਬਿਲ ਹੈ, ਜਿਸ ਲਈ ਮੈਂ ਰਾਓ ਸਾਹਿਬ ਨੂੰ ਮੁਬਾਰਕ ਬਾਦ ਦਿੰਦਾ ਹਾਂ ਅਤੇ ਇਹ ਵੀ ਉਮੀਦ ਕਰਦਾ ਹਾਂ ਕਿ ਮੈਂਬਰ ਸਾਹਿਬਾਨ ਇਸ ਦੀ ਹਮਾਇਤ ਕਰਨਗੇ ।

ਪੰਡਤ ਰਾਮ ਕਿਸ਼ਨ ਭੜੋਲੀਆਂ (ਊਨਾਂ) : ਸ਼੍ਰੀਮਾਨ ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਮੁਖਾਲਫਤ ਲਈ ਖੜ੍ਹਾ ਹੋਇਆ ਹਾਂ। ਬੇਗਾਰ ਦੇ ਖਿਲਾਫ ਬੜੀਆਂ ਬੜੀਆਂ National ਤਹਿਰੀਕਾਂ ਚੱਲੀਆਂ ਹਨ। ਸਨ 1905 ਵਿਚ ਪੰਜਾਬ ਦੇ ਗਵਰਨਰ ਨੇ ਇਕ ਆਰਡਰ ਰਾਹੀਂ ਇਸ ਲਾਨਤ ਨੂੰ ਖਤਮ ਕੀਤਾ ਸੀ। ਇਹ ਬੇਗਾਰ ਅੱਜ ਤੋਂ 55 ਸਾਲ ਪਹਿਲਾਂ ਖਤਮ ਹੋਈ ਸੀ। ਅੱਜ ਫੇਰ ਇਹ ਸਰਦਾਰ ਪਰਤਾਪ ਸਿੰਘ ਦੇ ਰਾਜ ਵਿਚ ਮੁੜ ਰਾਇਜ ਕਰ ਦਿੱਤੀ ਹੈ ਇਸ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਉਹ ਸਾਰੀਆਂ ਭੈੜੀਆਂ ਗੱਲਾਂ ਕਰਕੇ ਹੀ ਜਾਣਾ ਚਾਹੁੰਦੇ ਹਨ। ਕੋਈ ਚੰਗੀ ਗੱਲ ਕਰਕੇ ਜਾਣਾ ਨਹੀਂ ਚਾਹੁੰਦੇ।

ਵਜ਼ੀਰ ਸਾਹਿਬ ਨੇ ਬਿਲ ਪੇਸ਼ ਕਰਦਿਆਂ ਦੋ ਦਲੀਲਾਂ ਦਿੱਤੀਆਂ ਹਨ। ਇਕ ਤਾਂ ਇਹ ਕਿ ਸਾਡੇ ਕੋਲ ਇਤਨਾ ਪੈਸਾ ਨਹੀਂ ਹੈ, ਦੂਸਰੀ ਗੱਲ ਇਹ ਕਹੀ ਹੈ ਕਿ ਇਹ ਇਕੇ ਦੁਕੇ ਦਾ ਕੰਮ ਨਹੀਂ ਹੈ। ਇਸ ਨੂੰ legalise ਕਰਨਾ ਪੈਣਾ ਹੈ ਕਿਉਂਕਿ ਬੜੀ ਭਾਰੀ labour ਦੀ ਜ਼ਰੂਰਤ ਪੈਣੀ ਹੈ। ਏਥੇ ਸਰਦਾਰ ਰਾਮ ਦਿਆਲ ਸਿੰਘ ਵੱਲੋਂ ਇਹ ਦੱਸਿਆ ਗਿਆ ਹੈ ਕਿ ਇਹ ਕੋਈ ਆਮ ਚੀਜ਼ ਨਹੀਂ ਹੈ। ਇਹ ਤਾਂ ਇਕ ਖੁਦਾਈ ਕਹਿਰ ਨਾਜ਼ਲ ਹੋਇਆ ਹੈ, ਮੈਂ ਕਹਾਂਗਾ ਕਿ ਜੇ ਇਹ ਖੁਦਾਈ ਕਹਿਰ ਨਾਜ਼ਲ ਹੋਇਆ ਹੈ ਤਾਂ ਕੀ ਇਹ ਗਵਰਨਮੈਂਟ ਦੀ ਬੇਵਕੂਫੀ ਅਤੇ ਨਾ ਅਹਿਲੀਅਤ ਨਹੀਂ ਕਿ ਉਨ੍ਹਾਂ ਨੇ ਜਿਤਨੇ ਵੀ ਰਜਵਾਹੇ, ਨਹਿਰਾਂ ਜਾਂ ਸੜਕਾਂ ਤੇ ਰੇਲਵੇ ਲਾਈਨਾਂ ਬਣਵਾਈਆਂ ਉਨ੍ਹਾਂ ਵਿਚ Co-ordination ਕਿਉਂ ਨਹੀਂ ਰੱਖੀ। ਇਨ੍ਹਾਂ ਦਾ ਆਪਸ ਵਿਚ ਕਿਉਂ ਤਾਲਮੇਲ ਨਹੀਂ ? ਇਨ੍ਹਾਂ ਦੇ ਹੋ ਰਹੇ ਕੰਮ ਦੀ ਇਹ ਹਾਲਤ ਹੈ ਕਿ ਜੇ ਸ਼ਮਾਲ ਤੋਂ ਇਕ ਰੇਲਵੇ ਲਾਈਨ ਨਿਕਲਦੀ ਹੈ ਤਾਂ consolidation ਦਾ ਮਹਿਕਮਾ ਮਸ਼ਰਕ ਤੋਂ ਮਗ਼ਰਬ ਨੂੰ ਸੜਕ ਬਣਾ ਰਿਹਾ ਹੈ। ਜੇ ਇਕ ਰਸਤਾ ਸ਼ਮਾਲ ਤੋਂ ਨਿਕਲਦਾ ਹੈ ਤਾਂ Forest Department ਵਾਲੇ ਹੋਰ ਪਾਸੇ ਤੋਂ ਹੀ ਕਢ ਰਹੇ ਹਨ। ਸਾਈਫਨਾਂ ਲਗਾਉਣ ਦੀ ਜ਼ਰੂਰਤ ਮਹਿਸੂਸ ਕੀਤੀ ਗਈ ਪਰ ਇਹ ਉਥੇ ਜਾ ਕੇ ਬਣਾਈਆਂ ਗਈਆਂ ਜਿੱਥੇ ਕਿ ਇਨ੍ਹਾਂ ਦੀ ਜ਼ਰੂਰਤ ਨਹੀਂ ਸੀ। ਹਕੀਕਤ ਇਹ ਹੈ ਕਿ ਸੇਮ ਜ਼ਦਾ ਇਲਾਕਾ ਹੋ ਜਾਣ ਕਰਕੇ ਲੋਕਾਂ ਦਾ ਨੁਕਸਾਨ ਹੁੰਦਾ ਹੈ ਪਰ ਐਨਾ ਨੁਕਸਾਨ ਸੇਮ ਨਾਲ ਨਹੀਂ ਹੁੰਦਾ ਜਿਤਨਾ ਕਿ ਕਿਸੇ ਮਹਿਕਮੇ ਦੀ ਨਾ ਅਹਿਲੀਅਤ ਜਾਂ lack of co-ordination ਕਰਕੇ ਜਾਂ ਇਨ੍ਹਾਂ ਦੀ ਗ਼ਲਤ ਪਾਲੀਸੀ ਕਰਕੇ ਹੁੰਦਾ ਹੈ। ਇਸ ਗ਼ਲਤੀ ਦਾ ਨਤੀਜਾ ਪੰਜਾਬ ਦੀ ਜਨਤਾ ਨੂੰ ਭੁਗਤਣਾ ਪੈਂਦਾ ਹੈ। ਭੁਗਤਣਾ ਇਸ ਸਰਕਾਰ ਨੂੰ ਚਾਹੀਦਾ ਹੈ। ਸਰਕਾਰ ਕਹਿੰਦੀ ਹੈ ਕਿ ਬੇਗਾਰ ਲਵੋ। ਦੂਸਰੇ ਲਫਜ਼ਾਂ ਵਿਚ ਇਹ ਬੇਗਾਰ ਤਾਂ ਨਹੀਂ ਕਹਿੰਦੇ, ਪਰ ਉਹ ਜ਼ਹਿਰ ਦੀਆਂ ਗੋਲੀਆਂ ਤੇ ਖੰਡ ਲਬੇੜ ਜਿਸ ਤਰ੍ਹਾਂ ਕੋਈ ਦਿੰਦਾ ਹੈ ਇਸ ਬਿਲ ਦੇ ਵਿਚ ਇਹ ਸਾਰੀ ਚੀਜ਼ ਲਿਆਉਂਦੇ ਹਨ ਅਤੇ ਇਸ ਦਾ ਨਾਂ ਰਖਦੇ ਹਨ Compulsory Service. ਇਕ ਪਾਸੇ ਤਾਂ ਲਫਜ਼ ਆਉਂਦਾ ਹੈ service ਤੇ ਫੇਰ ਕਹਿੰਦੇ ਹਨ ਕਿ ਉਹ ਵੀ compulsory ਹੋਵੇ। ਜਿਵੇਂ ਤੁਹਾਡੇ ਮਹਿਕਮੇ co-ordination ਕਰ ਰਹੇ ਹਨ ਮੈਂ ਕਹਿੰਦਾ ਹਾਂ ਕਿ ਇਹੋ ਜਿਹੀ Co-ordination ਦੁਨੀਆਂ ਭਰ ਵਿਚ ਨਹੀਂ ਹੋਈ। ਇਹ ਤਾਂ ਸਿਰਫ ਸਰਦਾਰ ਪਰਤਾਪ ਸਿੰਘ ਦੇ ਰਾਜ ਵਿਚ ਹੀ ਹੋ ਸਕਦਾ ਹੈ। ਉਹ ਕਹਿੰਦੇ ਹਨ ਕਿ labour ਦਾ ਬਹੁਤ ਕੰਮ ਹੋ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਅੱਜ ਪੰਜਾਬ ਵਿਚ

ਹਜ਼ਾਰਾਂ ਨਹੀਂ ਬਲਕਿ ਲੱਖਾਂ ਦੀ ਗਿਣਤੀ ਵਿਚ ਮਜ਼ਦੂਰ ਹਨ, ਜਿਨ੍ਹਾਂ ਵਿਚ ਭਾਰੀ ਗਿਣਤੀ ਹਰੀਜਨਾਂ ਦੀ ਹੈ । ਨਾਂ ਉਨ੍ਹਾਂ ਦੇ ਪਾਸ ਕੋਈ ਜ਼ਮੀਨ ਹੈ ਨਾ ਘਰ ਘਾਟ ਹੈ ਅਤੇ ਲੱਖਾਂ ਦੀ ਤਾਦਾਦ ਵਿਚ ਇਹ ਪਛੜੇ ਹੋਏ ਲੋਕ ਬੇਕਾਰ ਫਿਰ ਰਹੇ ਹਨ। ਤੁਸੀਂ ਉਨ੍ਹਾਂ ਤੋਂ ਅੱਜ ਕੰਮ ਕਰਾ ਰਹੇ ਹੋ ਜਿਨ੍ਹਾਂ ਨੂੰ ਆਪਣਾ ਪੇਟ ਭਰਨ ਦਾ ਦਿਨ ਰਾਤ ਗ਼ਮ ਖਾ ਰਿਹਾ ਹੈ। ਕੋਈ ਐਸੇ ਹਨ ਜਿਹੜੇ ਉਮਰ ਦੀ ਵਜਾਹ ਕਰਕੇ ਵੀ ਕੰਮ ਕਾਰ ਤੇ ਨਹੀਂ ਜਾ ਸਕਦੇ ਤੁਸੀਂ ਉਨ੍ਹਾਂ ਤੋਂ ਕਾਨੂੰਨ ਰਾਹੀਂ ਮਜਬੂਰਨ ਕੰਮ ਲੈਣਾ ਚਾਹੁੰਦੇ ਹੋ । ਸੇਮ ਦੀ ਵਜਾਹ ਕਰਕੇ ਅਤੇ ਹੋਰ ਅਨੇਕਾਂ ਕਾਰਨਾਂ ਕਰਕੇ ਏਸ ਦੇਸ਼ ਵਿਚ ਬੇਕਾਰੀ ਵਧਦੀ ਹੀ ਵਧਦੀ ਜਾ ਰਹੀ ਹੈ । ਜਾਂ ਇਹ ਵਧੀ ਹੈ ਤੁਹਾਡੇ ਹੱਥੋਂ, ਜੇ ਚਾਹੁੰਦੇ ਹੋ ਕਿ ਬੇਕਾਰੀ ਦੂਰ ਹੋਵੇ ਤਾਂ ਪੰਜਾਬ ਵਿਚ ਤਰੱਕੀ ਦੀਆਂ ਸਕੀਮਾਂ ਜਾਰੀ ਕਰੋ । ਪਰ ਸਰਕਾਰ ਉਨ੍ਹਾਂ ਨੂੰ ਕੋਈ ਕਾਰੋਬਾਰ ਦੇਣ ਦੀ ਬਜਾਏ ਇਹ ਬਹਾਨੇ ਢੂੰਡਦੀ ਹੈ ਕਿ ਕਿਸਤਰ੍ਹਾਂ ਉਨ੍ਹਾਂ ਤੋਂ ਜਬਰੀ ਕੰਮ ਲਿਆ ਜਾਵੇ । ਅੱਜ ਇਹ Democracy ਦੇ ਦਾਵੇਦਾਰ ਕਹਿੰਦੇ ਹਨ ਕਿ ਅਸੀਂ ਉਨ੍ਹਾਂ ਵਿਚ enthusiasm ਪੈਦਾ ਕਰਨਾ ਹੈ। ਇਹ ਕਿਸਤਰਾਂ ਪੈਦਾ ਹੋਵੇਗਾ ? ਜਿਹੜੇ ਪਹਿਲਾਂ ਹੀ ਪੇਟੋਂ ਭੁਖੇ ਹਨ, ਇਨ੍ਹਾਂ ਦੇ ਬੱਚੇ ਦਵਾਈ ਨਾ ਮਿਲਣ ਦੀ ਵਜਾਹ ਨਾਲ ਮਰ ਜਾਂਦੇ ਹਨ, ਉਨ੍ਹਾਂ ਨੂੰ ਆਪਣਾ ਤੇ ਬਾਲ ਬੱਚੇ ਦਾ ਪੇਟ ਭਰਨ ਵਾਸਤੇ ਕੋਈ ਕਾਰੋਬਾਰ ਨਹੀ ਮਿਲ ਰਿਹਾ ਬਲਕਿ ਬੇਗਾਰ ਸਾਹਮਣੇ ਨਜ਼ਰ ਆਉਂਦੀ ਹੈ, ਜੇ ਨਹੀਂ ਕਰਦੇ ਤਾਂ ਉਸ ਦੇ ਲਈ ਸਜ਼ਾਵਾਂ ਹਨ। ਕੀ ਇਸ ਤਰ੍ਹਾਂ ਦੇ ਲੋਕਾਂ ਦੇ ਮਨਾਂ ਵਿਚ ਕਦੇ ਕਈ ਜਜ਼ਬਾ ਪੈਦਾ ਹੋ ਸਕਦਾ ਹੈ ? ਮੈਂ ਕਹਿੰਦਾ ਹਾਂ ਕਦੇ ਵੀ ਨਹੀਂ । ਮੇਰੇ ਵੀਰ ਚੌਧਰੀ ਧਰਮ ਸਿੰਘ ਰਾਠੀ ਨੇ ਕਿਹਾ ਕਿ ਇਹ ਤਾਂ ਚੀਨ ਵਿਚ ਹੋ ਸਕਦਾ ਹੈ, ਰਸ਼ੀਆਂ ਵਿਚ ਹੋ ਸਕਦਾ ਹੈ । ਮੈਂ ਅਰਜ਼ ਕਰਾਂ ਕਿ ਜੇ ਰਸ਼ੀਆਂ ਨੇ ਕੋਈ ਚੀਜ਼ ਕੀਤੀ ਵੀ ਹੈ ਤਾਂ ਉਨ੍ਹਾਂ ਨੇ ਪਹਿਲਾਂ ਜਾਗੀਰਦਾਰੀ ਖਤਮ ਕਰਕੇ ਫੇਰ ਅਗਲਾ ਕਦਮ ਉਠਾਇਆ ਹੈ । ਪਹਿਲਾਂ ਉਨ੍ਹਾਂ ਨੇ ਰਾਓ ਬੀਰੇਂਦਰ ਸਿੰਘ ਵਰਗੇ ਜਾਗੀਰਦਾਰਾਂ ਦੀਆਂ ਜ਼ਮੀਨਾਂ ਜ਼ਬਤ ਕੀਤੀਆਂ ਹਨ । ਉਨ੍ਹਾਂ ਤੋਂ ਖੋਹ ਕੇ tenants ਦੇ ਕਬਜ਼ੇ ਵਿਚ ਦਿੱਤੀਆਂ ਹਨ ਫੇਰ ਉਨ੍ਹਾਂ ਨੂੰ ਮਾਲਕ ਬਣਾਇਆ ਹੈ ਅਤੇ ਕਿਹਾ ਕਿ ਇਸ ਦੇ ਮਾਲਕ ਤੁਸੀਂ ਹੋ ਰਾਓ ਬੀਰੇਂਦਰ ਸਿੰਘ ਜੈਸਾ ਹੁਣ ਤੁਹਾਨੂੰ exploit ਨਹੀਂ ਕਰ ਸਕਦਾ । ਫੇਰ ਉਥੇ ਇਹ ਚੀਜ਼ ਹੋਈ ਹੈ ਕਿ ਜੇ ਦਰਿਆ ਯੰਗਸੀ ਨੂੰ ਬਨ੍ਹ ਲਾਉਣਾ ਹੈ ਤਾਂ ਉਥੇ ਜਾ ਕੇ ਰਾਓ ਬੀਰੇਂਦਰ ਸਿੰਘ ਦੀ ਤਰ੍ਹਾਂ ਆਕੜ ਕੇ ਫੋਟੋ ਨਹੀਂ ਖਿਚਾਈਆਂ ਜਾਂਦੀਆਂ ਉਨ੍ਹਾਂ ਦੇ ਲਾਊ ਸ਼ੀ ਚੀ ਵਰਗਿਆਂ ਨੇ ਆਪ ਜਾ ਕੇ ਬਠਲਾਂ ਦੇ ਬਠਲ ਪੁੱਟੇ ਹਨ । ਉਥੇ ਉਭਰਦਾ ਹੈ ਜਜ਼ਬਾ ਕੰਮ ਕਰਨ ਵਾਲਿਆਂ ਵਿਚ । ਅੱਜ ਤੁਸੀਂ ਲੱਖਾਂ ਦੀ ਗਿਣਤੀ ਵਿਚ ਜਿਹੜੇ ਬੇਕਾਰ ਵੇਖਦੇ ਹੋ, ਅਗਰ land to the tiller ਕਰ ਦਿਉ ਤਾਂ ਸਾਰੇ ਬੇਕਾਰ ਆਪੋ ਆਪਣੇ ਕੰਮ ਕਾਰ ਤੇ ਲੱਗ ਜਾਣਗੇ ਅਤੇ ਇਹ ਬੇਕਾਰੀ ਦਿਨਾਂ ਦੇ ਵਿਚ ਦੂਰ ਹੋ ਜਾਵੇਗੀ ।

ਡਿਪਟੀ ਸਪੀਕਰ ਸਾਹਿਬ, ਲੱਖਾਂ ਹੀ ਹਰੀਜਨਾਂ ਦੇ ਕਾਰੋਬਾਰ ਖਤਮ ਹੋ ਚੁਕੇ ਹਨ । ਤੁਸੀਂ ਉਨ੍ਹਾਂ ਨੂੰ ਕਾਰੋਬਾਰ ਦੇਣ ਲਈ ਕੋਈ ਤਸੱਲੀ ਬਖ਼ਸ਼ Cottage Industry ਨਹੀਂ ਚਾਲੂ ਕਰ ਸਕੇ । ਕੀ ਤੁਸੀਂ ਪੂਣੀਆਂ ਕਤਾ ਕੇ ਲੋਕਾਂ ਦੀ ਬੇਕਾਰੀ ਦੂਰ ਕਰਵਾਉਣਾ ਚਾਹੁੰਦੇ ਹੋ ? ਉਹ ਕਦੀ ਨਹੀਂ ਹੋ ਸਕਦੀ । ਬੇਕਾਰੀ ਅਗੇ ਨਾਲੋਂ ਬਹੁਤ ਜ਼ਿਆਦਾ ਵਧੀ ਹੈ । ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਬਗੈਰ ਸਿਰ ਪੈਰ ਤੋਂ

[ਪੰਡਤ ਰਾਮ ਕਿਸ਼ਨ ਭੜੋਲੀਆਂ]

ਇਹ ਦਲੀਲ ਦਿੱਤੀ ਹੈ ਕਿ "ਸਰਕਾਰ ਕਰੋੜਾਂ ਰੁਪਿਆ ਕਹਾਂ ਸੇ ਲਾਏਗੀ ਖਰਚ ਕਰਨੇ ਕੇ ਲੀਏ"। ਉਨ੍ਹਾਂ ਨੇ ਕਿਹਾ ਹੈ ਕਿ ਇਹ ਬੜਾ ਮਾਮੂਲੀ ਜਿਹਾ ਬਿਲ ਹੈ ਇਸ ਵਾਸਤੇ ਇਸ ਦੀ ਸਾਰਿਆਂ ਨੂੰ ਹਿਮਾਇਤ ਕਰਨੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਅਜੇ ਇਕ ਹਫਤਾ ਨਹੀਂ ਹੋਇਆ ਅਸੀਂ Anti-Dowry Bill ਪਾਸ ਕਰਕੇ ਹਟੇ ਹਾਂ ਜਿਸ ਦੇ ਵਿਚ ਮਹਾਰਾਣੀ ਨਾਭਾ ਨੂੰ ਇਕ ਲੱਖ ਰੁਪਿਆ ਦਿੱਤਾ ਗਿਆ ਹੈ। ਉਸ ਦੀ ਵਜਾਹ ਇਹ ਦਸੀ ਗਈ ਹੈ ਕਿ ਮਹਾਰਾਣੀ ਸਾਹਿਬਾ ਨੇ ਆਪਣੀ ਲੜਕੀ ਦੀ ਸ਼ਾਦੀ ਕੀਤੀ ਹੈ ਜਿਸ ਵਿਚ 25 ਹਜ਼ਾਰ ਰੁਪਿਆ ਖਰਚ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਕਿਤਨੀ ਹੈਰਾਨਗੀ ਦੀ ਗਲ ਹੈ। ਇਕ ਪਾਸੇ ਤਾਂ ਪਾਰਲੀਮੈਂਟ ਦੇ ਵਿਚ supplementary demand ਪਾਸ ਹੁੰਦਾ ਹੈ ਔਰ ਦੂਸਰੇ ਪਾਸੇ ਸਾਡੀ ਸਰਕਾਰ 25 ਹਜ਼ਾਰ ਰੁਪਿਆ ਮਹਾਰਾਣੀ ਦੀ ਲੜਕੀ ਦੀ ਸ਼ਾਦੀ ਲਈ ਦਿੰਦੀ ਹੈ। 35 ਹਜ਼ਾਰ ਰੁਪਿਆ ਉਸ ਨੂੰ ਕੋਠੀ ਬਣਾਉਣ ਦੇ ਵਾਸਤੇ ਦਿੱਤਾ ਹੈ, ਕੋਠੀ ਉਹ ਚਾਹੇ ਪੰਜਾਬ ਦੇ ਵਿਚ ਬਣਾਏ ਜਾਂ ਦਿੱਲੀ ਦੇ ਵਿਚ ਬਣਾ ਲਏ, ਇਸ ਤੋਂ ਇਲਾਵਾ 5, 5 ਹਜ਼ਾਰ ਰੁਪਿਆ ਉਸ ਦੇ ਲੜਕਿਆਂ ਲਈ ਦਿੱਤਾ ਗਿਆ ਹੈ। ਇਸ ਤਰੀਕੇ ਦੇ ਨਾਲ ਸਾਡੀ ਸਰਕਾਰ ਰਾਜੇ ਮਹਾਰਾਣੀਆਂ ਲਈ ਜਨਤਾ ਦੇ ਖਜ਼ਾਨੇ ਨੂੰ ਲੁਟਾ ਰਹੀ ਹੈ। ਇਸ ਗੌਰਮੈਂਟ ਲਈ ਸ਼ਰਮ ਦਾ ਲਫਜ਼ ਤਾਂ ਮੈਂ ਇਸਤੇਮਾਲ ਨਹੀਂ ਕਰਦਾ ਮਗਰ ਇਤਨਾ ਜ਼ਰੂਰ ਕਹਿੰਦਾ ਹਾਂ ਕਿ ਇਸ ਨੂੰ ਸੋਚਣਾ ਚਾਹੀਦਾ ਹੈ ਕਿ ਕਿਸ ਤਰ੍ਹਾਂ ਰੁਪਿਆ ਬਰਬਾਦ ਹੋ ਰਿਹਾ ਹੈ। ਗਰੀਬਾਂ ਨੂੰ ਤਾਂ ਰੋਟੀ ਖਾਣ ਨੂੰ ਨਹੀਂ ਮਿਲਦੀ ਔਰ ਉਹ ਵਚਾਰੇ ਤਰਲੇ ਲੈਂਦੇ ਹਨ ਕਿ ਅਸੀਂ ਆਪਣੀਆਂ ਜਵਾਨ ਲੜਕੀਆਂ ਦੇ ਹੱਥਾਂ ਨੂੰ ਮਹਿੰਦੀ ਕਿਸ ਤਰ੍ਹਾਂ ਲਾ ਕੇ ਆਪਣੇ ਘਰ ਭੇਜੀਏ। ਪਰ ਸਾਡੀ ਗੌਰਮੈਂਟ ਨੇ ਫਜ਼ੂਲ ਖਰਚੀਆਂ ਕਰਨ ਤੇ ਲਕ ਬਨ੍ਹਿਆਂ ਹੋਇਆ ਹੈ। ਇਸ ਦੇ ਨਾਲ ਹੀ ਉਨ੍ਹਾਂ ਦੇ ਕੋਲੋਂ ਜਬਰੀ ਬੇਗਾਰ ਲੈਣ ਦਾ ਬਿਲ ਅਸੈਂਬਲੀ ਵਿਚ ਪੇਸ਼ ਕਰ ਦਿੱਤਾ ਹੈ। ਇਹ ਸਰਾਸਰ ਬੇਇਨਸਾਫੀ ਵਾਲਾ ਬਿਲ ਹੈ ਜਿਹੜਾ ਬਿਲਕੁਲ ਪਾਸ ਨਹੀਂ ਹੋਣਾ ਚਾਹੀਦਾ। ਫੇਰ ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜੇ ਕਾਰ ਲੈਣੀ ਹੋਵੇ ਤਾਂ ਕਈ ਹਜ਼ਾਰ ਰੁਪਏ ਦੀ provision ਕਰ ਦਿੱਤੀ ਜਾਂਦੀ ਹੈ। ਜੇ ਕਿਸੇ ਵਜ਼ੀਰ ਦੇ ਮੁੰਡੇ ਦੇ ਖਿਲਾਫ ਮੁਕਦਮੇ ਚਲਣ ਤਾਂ ਫੇਰ ਵੀ ਜਨਤਾ ਦੇ ਖਜ਼ਾਨੇ ਦੇ ਵਿੱਚੋਂ ਬੇਦਰਦੀ ਨਾਲ ਖਰਚ ਕੀਤਾ ਜਾਂਦਾ ਹੈ, ਜਿਸ ਤਰ੍ਹਾਂ ਕਰਨਾਲ ਮਰਡਰ case ਵਿਚ ਇਨ੍ਹਾਂ ਨੇ ਖਰਚ ਕੀਤਾ ਹੈ ਉਸ ਦੀ ਮਿਸਾਲ ਤੁਹਾਡੇ ਸਾਹਮਣੇ ਹੈ। ਕਾਰਾਂ ਲਈ, ਕੋਠੀਆਂ ਲਈ, ਝੀਲਾਂ ਬਣਾਉਣ ਲਈ ਅਤੇ ਇਸ ਕਿਸਮ ਦੀਆਂ ਹੋਰ un-productive ਸਕੀਮਾਂ ਲਈ ਤਾਂ ਲੱਖਾਂ ਕਰੋੜਾਂ ਰੁਪਿਆ ਇਨ੍ਹਾਂ ਦੇ ਕੋਲ ਮੌਜੂਦ ਹੈ ਮਗਰ ਗਰੀਬਾਂ ਦੇ ਭਲੇ ਵਾਸਤੇ ਇਕ ਪੈਸਾ ਵੀ ਨਹੀਂ ਨਿਕਲਦਾ। ਗਰੀਬਾਂ ਨੂੰ ਕਹਿੰਦੇ ਹਨ ਕਿ ਤੁਸੀਂ ਮੁਫਤ ਬੇਗਾਰ ਦਿਉ। ਸੇਮ ਨੂੰ ਖਤਮ ਕਰਨ ਲਈ ਗਰੀਬਾਂ ਨੂੰ ਬੇਗਾਰ ਤੇ ਲਾਉਣਾ ਚਾਹੁੰਦੇ ਹਨ ਔਰ ਉਨ੍ਹਾਂ ਨੂੰ ਦੇਣਾ ਕਖ ਵੀ ਨਹੀਂ ਚਾਹੁੰਦੇ। ਕੀ ਇਹ ਤੁਹਾਡਾ ਹਰੀਜਨਾਂ ਨਾਲ ਅਤੇ ਹੋਰ ਗਰੀਬਾਂ ਦੇ ਨਾਲ ਪਿਆਰ ਦਾ ਸਬੂਤ ਹੈ? ਫੇਰ ਡਿਪਟੀ ਸਪੀਕਰ ਸਾਹਿਬ, ਇਸ ਦੇ ਅਖਤਿਆਰਾਤ ਬੀ. ਡੀ. ਉਜ਼. ਸਾਹਿਬ ਨੂੰ ਦੇ ਦਿਤੇ ਗਏ ਹਨ ਜਿਹੜੇ ਕਿ ਸਰਦਾਰ ਪਰਤਾਪ ਸਿੰਘ ਕੈਰੋਂ ਦੇ ਚਹੇਤੇ ਹਨ ਜਾਂ ਹੋਰ ਦੂਸਰੇ ਵਜ਼ੀਰਾਂ ਦੇ ਨਜ਼ਦੀਕੀ ਹਨ।

**Sardar Ajmer Singh** : On a point of order, Sir.

**Chaudhri Inder Singh** : He is not giving way.

**Sardar Ajmer Singh** : I am rising on a point of order.

**Mr. Deputy Speaker** : Order please.

**Sardar Ajmer Singh** : The hon. Member is mentioning the names of Ministers and Members. Is it permissible ?

**Dr. Baldev Parkash** : He is quite relevant.

**Mr. Deputy Speaker** : I would request the hon. Member not to mention any names.

**ਪੰਡਿਤ ਰਾਮ ਕਿਸ਼ਨ ਭੜੋਲੀਆਂ** : ਡਿਪਟੀ ਸਪੀਕਰ ਸਾਹਿਬ ਅਗਰ ਸਰਦਾਰ ਪਰਤਾਪ ਸਿੰਘ ਕਹਿਣ ਤੇ ਉਨ੍ਹਾਂ ਨੂੰ ਇਤਰਾਜ਼ ਹੈ ਤਾਂ ਮੈਂ ਚੀਫ ਮਨਿਸਟਰ ਕਹਿ ਦਿੰਦਾ ਹਾਂ। ਮੈਂ ਕਹਿ ਰਿਹਾ ਸੀ ਕਿ ਜਿੱਥੇ ਇਸ ਤਰ੍ਹਾਂ ਰੁਪਏ ਦੀ ਬਰਬਾਦੀ ਕੀਤੀ ਜਾਂਦੀ ਹੋਵੇ.....

**Mr. Deputy Speaker** : The hon. Member is discussing the Bill not the Budget.

**पण्डित राम किशन भड़ौलियां** : मैं तो मिसाल दे रहा हूं कि जिस तरह से रुपया बरबाद किया जा रहा है इस के सिवाए मेरा और कोई और मन्शा नहीं। हां तो मैं अर्ज कर रहा था कि अख्तियार किन को दिए जा रहे हैं? B.D.Os. को और वह अख्तियार तहसीलदार या मैजिस्ट्रेट जैसे नहीं हैं बल्कि एक मिल्ट्री के कमाण्डर जैसे अख्तियार दिए जा रहे हैं। डिप्टी स्पीकर साहिब, मैं रौ में आ कर हिन्दी में ही बोलने लगा था। अब मैं पंजाबी में बोलूंगा।

**ਇਕ ਮਾਨਯੋਗ ਮੈਂਬਰ** : ਤੁਸੀਂ ਤਾਂ ਪੰਜਾਬੀ ਵਿਚ ਬੋਲ ਰਹੇ ਸੀ।

**ਪੰਡਤ ਰਾਮ ਕਿਸ਼ਨ ਭੜੋਲੀਆਂ** : ਹਾਂ ਜੀ ਮੈਂ ਪੰਜਾਬੀ ਵਿਚ ਬੋਲਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਬੀ. ਡੀ. ਓ. ਨੂੰ ਇਤਨੇ ਅਖਤਿਆਰ ਦਿੱਤੇ ਜਾ ਰਹੇ ਹਨ ਜਿਤਨੇ ਕਿ ਇਕ ਫੌਜੀ ਕਮਾਂਡਰ ਨੂੰ ਵੀ ਨਹੀਂ ਹੁੰਦੇ। ਫਿਰ ਇਹ ਅਖਤਿਆਰ ਕਿਸੇ ਹਾਈਕੋਰਟ ਨੂੰ ਨਹੀਂ ਦਿੱਤੇ ਗਏ ਬਲਕਿ executive ਨੂੰ ਦਿੱਤੇ ਗਏ ਹਨ। ਪੰਜਾਬ ਦੇ ਵਿਚ Judiciary ਅਤੇ executive ਦੀ ਜਿਹੜੀ ਹਾਲਤ ਹੈ ਉਹ ਕਿਸੇ ਕੋਲੋਂ ਗੁੱਝੀ ਹੋਈ ਨਹੀਂ ਹੈ। ਹੁਣ ਇਹ ਕਮਿਸ਼ਨਰ ਨੂੰ ਅਖਤਿਆਰ ਦੇ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਕਹਿੰਦੇ ਹਨ ਕਿ ਇਹ ਇਕ ਛੋਟਾ ਜਿਹਾ ਬਿਲ ਹੈ ਔਰ ਕੌਮ ਦੇ ਭਲੇ ਦਾ ਬਿਲ ਹੈ ਇਸ ਵਾਸਤੇ ਇਸ ਨੂੰ ਪਾਸ ਕਰਨ ਲਈ ਸਾਰਿਆਂ ਨੂੰ ਹਮਾਇਤ ਕਰਨੀ ਚਾਹੀਦੀ ਹੈ। ਮੈਂ ਇਸ ਨੂੰ ਛੋਟਾ ਜਿਹਾ ਬਿਲ ਨਹੀਂ ਸਮਝਦਾ। ਇਹ ਤਾਂ ਗ਼ਰੀਬਾਂ ਦੇ ਖ਼ੂਨ ਨਾਲ ਨਹਾਉਣ ਵਾਲਾ ਬਿਲ ਹੈ। ਮੈਂ ਇਸ ਨੂੰ ਕਾਲਾ ਬਿਲ ਕਹਿੰਦਾ ਹਾਂ। ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਜੇ ਉਹ ਇਸ ਨੂੰ ਵਾਪਸ ਲੈ ਲੈਣ ਤਾਂ ਬਹੁਤ ਚੰਗੀ ਗੱਲ ਹੈ। ਡਿਪਟੀ ਸਪੀਕਰ ਸਾਹਿਬ, ਸਰਦਾਰ ਰਾਮਦਿਆਲ ਸਿੰਘ ਹੋਰਾਂ ਨੇ ਬੜੇ ਤਮਤਰਾਕ ਨਾਲ ਕਿਹਾ ਕਿ ਚੌਧਰੀ ਇੰਦਰ ਸਿੰਘ ਹੋਰੀਂ ਤਾਂ ਪਤਾ ਨਹੀਂ ਰਹਿੰਦੇ ਕਿੱਥੇ ਹਨ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਪਿੰਡਾਂ ਵਿਚ ਰਹਿੰਦੇ ਹਨ ਅਤੇ ਖੇਤਾਂ ਵਿਚ ਕੰਮ ਕਰਦੇ ਹਨ। ਮੈਂ personal ਤਾਂ ਨਹੀਂ ਹੋਣਾ ਚਾਹੁੰਦਾ ਮਗਰ ਚੂੰਕਿ ਉਨ੍ਹਾਂ ਨੇ ਗੱਲ ਕੀਤੀ ਸੀ ਇਸ ਵਾਸਤੇ ਉਸ ਦਾ

[ਪੰਡਿਤ ਰਾਮਕਿਸ਼ਨ ਭੜੋਲੀਆਂ]
ਜਵਾਬ ਜ਼ਰੂਰ ਦੇਣਾ ਚਾਹੁੰਦਾ ਹਾਂ । ਡਾਕਟਰ ਬਲਦੇਵ ਪ੍ਰਕਾਸ਼ ਹੋਰਾਂ ਦਾ ਨਾਮ ਲੈ ਕੇ ਉਨ੍ਹਾਂ ਨੇ ਕਿਹਾ ਕਿ ਇਹ ਅੰਮ੍ਰਿਤਸਰ ਦੇ ਵਿਚ ਬੈਠ ਕੇ ਡਾਕਟਰੀ ਕਰਦੇ ਹਨ ਔਰ ਮਾਲ ਰੋਡ ਤੋਂ ਕਦੀ ਪਰੇ ਨਹੀਂ ਗਏ । ਉਨ੍ਹਾਂ ਨੇ ਸ਼ਾਇਦ ਇਹ ਸਮਝਿਆ ਹੈ ਕਿ ਇਨ੍ਹਾਂ ਦੇ ਬਾਹਿਰ ਜਾਣ ਤੇ ਕੋਈ ਪਾਬੰਦੀ ਲੱਗੀ ਹੋਈ ਹੈ । ਮੈਂ ਸਰਦਾਰ ਰਾਮਦਿਆਲ ਸਿੰਘ ਹੋਰਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਲੁਧਿਆਣੇ ਦੇ ਵਿਚ ਕੋਠੀ ਬਣਾ ਕੇ ਔਰ ਲੁਧਿਆਣੇ ਦੀਆਂ ਸੜਕਾਂ ਤੇ ਟਹਿਲ ਕੇ ਪਿੰਡਾਂ ਦੇ ਲੋਕਾਂ ਦੀ ਗੱਲ ਕਰ ਸਕਦੇ ਹੋ ਤਾਂ ਡਾਕਟਰ ਬਲਦੇਵ ਪ੍ਰਕਾਸ਼ ਹੋਰੀਂ ਵੀ ਅੰਮ੍ਰਿਤਸਰ ਦੇ ਵਿਚ ਰਹਿ ਕੇ ਪਿੰਡਾਂ ਦੇ ਲੋਕਾਂ ਦੇ ਹਿਤ ਦੀ ਗੱਲ ਕਰ ਸਕਦੇ ਹਨ ਅਤੇ ਉਹ ਪਿੰਡਾਂ ਦੇ ਵਿਚ ਜਾ ਵੀ ਸਕਦੇ ਹਨ । ਤੁਹਾਨੂੰ ਆਪਣੇ ਵੱਲ ਦੇਖਣ ਲਗਿਆਂ ਅੱਖਾਂ ਤੇ ਪੱਟੀ ਨਹੀਂ ਬਨ੍ਹਣੀ ਚਾਹੀਦੀ । ਖੈਰ ਮੈਂ ਇਸ ਝਗੜੇ ਵਿਚ ਜ਼ਿਆਦਾ ਨਹੀਂ ਪੈਣਾ ਚਾਹੁੰਦਾ । ਮੈਂ ਅਰਜ਼ ਕਰਦਾ ਹਾਂ ਕਿ ਅਜ ਸਾਡੇ ਸੂਬੇ ਦੇ ਅੰਦਰ ਜਿਹੜੀ ਆਫ਼ਤ ਸੇਮ ਦੀ ਆਈ ਹੈ ਇਸ ਦੀ ਜ਼ਿੰਮੇਵਾਰੀ 90 ਫ਼ੀ ਸਦੀ ਤੋਂ ਜ਼ਿਆਦਾ ਸਾਡੀ ਸਰਕਾਰ ਦੀ ਹੈ । ਮੈਂ ਸਮਝਦਾ ਹਾਂ ਕਿ ਇਸ ਦੇ ਵਿਚ ਕੁਦਰਤ ਦਾ ਕੋਈ ਕਸੂਰ ਨਹੀਂ ਹੈ । ਗੌਰਮੈਂਟ ਦੇ ਮਹਿਕਮੇ ਦੀ bad planning ਦੇ ਕਾਰਨ ਸੇਮ ਪੈਦਾ ਹੋਈ ਹੈ ਔਰ ਲੋਕਾਂ ਦਾ ਨੁਕਸਾਨ ਹੋਇਆ ਹੈ । ਇਸ ਵਾਸਤੇ ਮੈਂ ਅਰਜ਼ ਕਰਾਂਗਾ ਕਿ ਸੇਮ ਨੂੰ ਦੂਰ ਕਰਨ ਵਾਸਤੇ ਗੌਰਮੈਂਟ ਪੈਸੇ ਖਰਚ ਕਰੇ ਅਤੇ ਲੋਕਾਂ ਤੋਂ ਜਬਰੀ ਬੇਗਾਰ ਨਾ ਲਈ ਜਾਵੇ । ਦੂਸਰੀ ਗੱਲ ਇਹ ਹੈ ਕਿ ਜਿਹੜਾ ਰੁਪਿਆ ਤੁਸੀਂ ਬਰਬਾਦ ਕਰਦੇ ਹੋ ਇਹ ਬੰਦ ਕਰ ਦਿਉ । ਤੀਸਰੀ ਗੱਲ ਇਹ ਹੈ ਕਿ ਇਹ ਜਿਹੜਾ ਕਾਲਾ ਬਿਲ ਤੁਸੀਂ ਪਾਸ ਕਰਵਾਉਣਾ ਚਾਹੁੰਦੇ ਹੋ ਇਸ ਨੂੰ ਵਾਪਸ ਲੈ ਲਉ । ਅਸੀਂ ਇਸ ਬਿਲ ਨੂੰ ਪਾਸ ਕਰਨ ਵਿਚ ਅਤੇ ਇਸ ਨੂੰ implement ਕਰਨ ਵਿਚ ਬਿਲਕੁਲ ਕੋ-ਆਪਰੇਸ਼ਨ ਨਹੀਂ ਦੇ ਸਕਦੇ ਔਰ ਅਸੀਂ ਲੋਕਾਂ ਨੂੰ ਕਹਾਂਗੇ ਕਿ ਇਸ ਸਖਤੀ ਨੂੰ ਬਰਦਾਸ਼ਤ ਨਾ ਕਰਨ । ਬਸ ਮੈਂ ਇਤਨਾ ਹੀ ਕਹਿਣਾ ਚਾਹੁੰਦਾ ਸੀ ।

**श्री मोहन लाल** (पटौडी) : डिप्टी सपीकर साहिब, जितने मेम्बरान ने इस बिल के ऊपर बहस फरमाई है मासिवाय एक दो आनरेबल मेम्बर्ज़ के सब ने इस बिल को बुरा कहा लेकिन सिर्फ इसी वजह से यह बुरा नहीं समझा जाना चाहिए । डिप्टी स्पीकर साहिब अगर किसी वकील को माकूल दलील न मिले तो वह यह कहा करता है कि मेरा client गरीब है उस पर रहम कर के उसे छोड़ दिया जाय । इसी तरह से इस बिल में कोई नुकस तो नहीं मिलता लेकिन बेगार का नाम दे कर इस को बुरा कहा जा रहा है । जहां तक बेगार का ताल्लुक है मैं समझता हूं कि बेगार का लफज mis-apply किया जा रहा है । बेगार वह थी जो अंग्रेज़ों के वक्त ली जाती थी जब तहसीलदार और गिरदावर के हुक्म से लोगों को मजबूरन काम करना पड़ता था । वह शख्सी हुक्म से शख्सी फायदे के लिए होती थी । अफसर गरीब लोगों पर रोब जमाते थे और अपने ज़ाती मुफाद के लिए बेगार लेते थे । किसी को बस्ता उठाने के लिए कहा जाता था और किसी को निजी काम करने के लिए हुक्म दिया जाता था लेकिन जहां तक इस बिल का ताल्लुक है अगर डिप्टी कमिश्नर drain No. 8 की सफाई के लिए यानी public purpose के लिए आदमियों को बुला कर काम लेते है तो इसे बेगार नहीं कहा जा सकता । अगर floods या water-logging की menance

को दूर करने के लिए police या military की इमदाद ली जाए तो बहुत इंतजार करना पड़ता है यह Compulsory Service Bill इन कामों के लिए बहुत मुफीद साबित होगा। अगर बसूरते दीगर ऐसे हालात का मुकाबला करने के लिए लोगों पर टैक्स लगाये जाएं तो उन की परेशानियों में और इज़ाफा करना होगा क्योंकि वे पहले ही टैक्सों के बोझ से कराह रहे हैं। waterlogging की हालत को देख कर गवर्नमेंट ने इस बिल को पेश किया है। यह बिल पब्लिक के मफाद के लिए है लेकिन यहां पर महात्मा गांधी का नाम लिया जा रहा है। कांग्रेस ने बेगार को हटाने की कोशिश कर के महात्मा गांधी के संदेश को पूरा किया है। गवर्नमेंट नहीं चाहती कि बेगार ली जाए। यह बिल पब्लिक के मफाद के लिए है। इसे पास किया जाना चाहिए।

**Mr. Deputy Speaker** called Shrimati Om Prabha Jain to speak.

**श्री मंगल सेन** : डिप्टी स्पीकर साहिब,.....................

**श्री उपाध्यक्ष** : मैं मैम्बर साहिबान से कहूंगा कि अगर वे किसी बिल पर बोलने में interested हों तो वे मेरे पास एक chit भेज दिया करें। इस तरह से कहना कि मुझे time मिलना चाहिए दुरुस्त नहीं है। (I would ask the hon. Members to send a chit to me if they are interested to speak on any Bill. To say like this that time may be given to a particular Member is not proper).

**श्री मंगल सेन**: यह common practice है कि जिस मैम्बर ने note of dissent दिया हो या amendment move की हो उसे जरूर time दिया जाना चाहिए।

**श्री उपाध्यक्ष** : आप चिट भेज दें। यह कहना कि फलां मैम्बर को time दिया जाना चाहिए यह good practice नहीं है। (Please send a chit to me. To say that time may be given to a particular member is not a good practice)

**श्रीमती ओम प्रभा जैन (कैथल)** : डिप्टी स्पीकर साहिब, मुझे इस बात का ताज्जुब हुआ कि यह बिल जो इस समय हाउस के सामने पेश है इसे काला बिल समझा गया है और गवर्नमेंट की बेगार समझा गया है। Democracy में ऐसी चीज़ें देश को बनाने के लिए और खास ऐसे हालात में जब बहुत मजबूरी हो होनी ही चाहिए। मुझे ऐसा मालूम होता है कि जिन मैम्बरों ने इस बिल को criticise किया है उन के दिमाग में bondage of slavery का असर है। कई बार जब हमारे यहां calamities आई, floods आए तो महसूस किया गया कि यदि common good के लिए लोगों से काम लिया जाए और उनका co-operation constructive ढंग से हासिल किया जाए तो हमारी बहुत सी मुसीबतें जल्दी हल हो सकती हैं। मेरी समझ में नहीं आता कि ऐसे काम को बेगार क्यों कहा जाए जब कि यह काम लोगों के फायदे के लिए या देश के फायदे के लिए किया जाए। अगर वे इस काम को इस नज़रिये से देखते तो मुझे उम्मीद थी कि वे इस बिल की जरूर ताईद करते। आज हम देखते हैं कि हमारी पालिसी हर field में यह हो रही

[श्रीमती श्रोम प्रभा जैन]

है कि लोगों की ज़्यादा से ज़्यादा co-operation हासिल की जाए। पिछले दिनों मैंने गवर्नमेंट को तजवीज़ दी थी कि students को जब summer vacation हों तो उन्हें कहा जाए कि वह किसी constructive काम में लगें श्रौर शिमला मसूरी श्रौर काश्मीर की पहड़ियों में घूमने की बजाए देश के तामीरी कामों में हिस्सा लें। डिप्टी स्पीकर साहिब, हिन्दुस्तानी श्रपने को patriot श्रौर देश भक्त कहते हैं लेकिन जब देश के लिए काम की ज़रूरत पड़ती है तो पीछे हटते हैं। जम्हूरियत का liberal use हमारे देश में हो रहा है श्रौर कभी कभी यहां ऐसी बातें कही जाती हैं जो हमें नहीं कहनी चाहिएं। कई देशों में compulsory military service होती है। जर्मनी में war time में ऐसा order impose कर देते हैं कि हर एक family से एक श्रादमी देश सेवा के लिए लिया जाएगा। जर्मनी के श्रलावा दूसरे मुल्कों में भी ऐसा दस्तूर चलता है। श्राज हमारे देश में जब for protection of floods and drainage के लिए काम करने की जरूरत है तो मुझे ताज्जुब होता है कि opposition की जाती है। डिप्टी स्पीकर साहिब, राठी साहिब ने कहा है कि यह measure unconstitutional है श्रौर rural श्रौर urban areas में तमीज़ करता है। पिछले दिनों floods श्राये श्रौर उन्होंने गांव श्रौर शहरों में havoc create किया। रोहतक शहर में बाढ़ श्राई, कैथल में बाढ़ श्राई। मैं Volunteers के काम की तारीफ करूंगी कि उन्होंने हिम्मत से तालाब का बांध बना कर शहर में पानी का श्राना रोक दिया। यह काम शहर वालों से लिया जाएगा जब कि ज़रूरत होगी। गवर्नमेंट ने इस बारे में जो conditions रखी हैं वे बिल्कुल ठीक हैं—यानी 16 वर्ष से ऊपर का नौजवान हो श्रौर 60 वर्ष से नीचे हो वह बीमार या unfit नहीं होना चाहिए। डिप्टी स्पीकर साहिब, श्राप जानते हैं कि देहात श्रौर शहरों में कितनी man power idle पड़ी है। लोग बहुत unemployed श्रौर under-employed हैं। बजाए इस के कि वे श्रपना वक्त बेकार रह कर गुज़ारें श्रगर उन के लिए कुछ दिदों तक चन्द घंटों की service उन से ली जाए तो इस में क्या श्रापत्ति की बात हो सकती है। नहर के महकमे के Executive Engineer इस बात की शिकायत करते हैं कि drains खोदने के सिलसिले में लोगों की co-operation नहीं हो पाती श्रौर गवर्नमेंट का काम कई कई दिन पड़ा रहता है। ऐसी बातों को देखते हुए मैं समझती हूं कि इस किस्म का step गर्वनमेंट को ज़रूर उठाना चाहिये। कई जगहों में लोगों ने श्रपनी Voluntary Cooperation दी, पंचायतों ने भी बहुत काम किया। राश्रो साहिब ने भी बताया है कि जो श्रादमी ऐसे मौकों पर काम करेगा उसे इज्जत श्रौर मान प्राप्त होगा। इन शब्दों के साथ मैं हाउस से श्रपील करूंगी कि यह बिल इसी form में पास किया जाए जिस form में कि इसे पेश किया गया है। इस काम में हर मैम्बर को श्रौर हर पब्लिक के श्रादमी को श्रपना सहयोग देना चाहिए।

**Sardar Narinjan Singh Talib**: Sir, I beg to move—

That question be now put

ਇਹ ਬਿਲ ਪਹਿਲਾਂ ਹੀ ਰੀਜਨਲ ਕਮੇਟੀਆਂ ਤੋਂ ਹੋ ਕੇ ਆਇਆ ਹੈ। ਇਸ ਤੋਂ ਪਹਿਲਾਂ ਇਸ ਉਤੇ ਕਾਫੀ discussion ਹੋ ਚੁਕੀ ਹੈ।

**श्री उपाध्यक्ष** : यह बिल की consideration stage है। (This is the consideration stage of the Bill).

**ਚੌਧਰੀ ਬਲਬੀਰ ਸਿੰਘ** : ਸਾਰੀਆਂ ਪਾਰਟੀਆਂ ਨੂੰ ਵਕਤ ਮਿਲਣਾ ਚਾਹੀਦਾ ਹੈ।

**श्री उपाध्यक्ष** : आप बैठ जाइए। अगर आप तीनों stages की discussion इकट्ठी करना चाहते हैं तो बाद में आप को बोलने की इजाज़त नहीं दी जाएगी। (The hon. Member may please resume his seat. If he wants to discuss this Bill fully at this stage, then I will not allow him to speak at the third stage of the Bill)

**श्री बलराम दास टंडन** : डिप्टी स्पीकर साहिब, आप ने जो point रखा है reasonable है। अगर सारी की सारी discussion एक ही वक्त हो जाए तो अच्छा रहेगा। बाद में जो clause by clause amendments आयेंगी उन को discuss कर लिया जाएगा।

**सिंचाई तथा विद्युत मंत्री** (राओ वीरेन्द्र सिंह) : जनाब, मैं अर्ज़ करूंगा कि दोनों रिजिनल कमेटियों में डिस्कशन हुई और दोनों ने इस को approve किया मासिवाए दो तबदीलियों के कि एक तो 65 साल की जगह पर 60 साल उम्र कर दी जाए। यानी साठ साल से ज्यादा उम्र वाले आदमी को compulsory service के लिए न बुलाया जाए और दूसरे यह कि सज़ा हटा दी है और उस की जगह पर fine रख दिया है। इस के सिवाए उन्होंने कोई सिफारिश नहीं की। जब सब ने इस को approve किया तो फिर क्या बात रह जाती है डिस्कस करने वाली ? (आवाज़ें) (*Interruptions*)

**श्री उपाध्यक्ष** : अब इस की डिस्कशन इकट्ठी कर लेते हैं। (The discussion on all the three stages may be held at one time.)

Now I call upon Sardar Harbans Singh.

**ਸਰਦਾਰ ਹਰਬੰਸ ਸਿੰਘ (ਧਾਰੀਵਾਲ)** : ਡਿਪਟੀ ਸਪੀਕਰ ਸਾਹਿਬ......

**ਚੌਧਰੀ ਬਲਬੀਰ ਸਿੰਘ** : ਦੋ ਮੈਂਬਰ ਔਧਰ ਖੜੇ ਹਨ।

**Mr. Deputy Speaker**: I have already called Sardar Harbans Singh.

**ਸਰਦਾਰ ਅਜਮੇਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਦੀ ਕੁਛ ਆਦਤ ਹੀ ਬਣ ਗਈ ਹੈ ਆਪ ਦੇ ruling ਨੂੰ challenge ਕਰਨ ਦੀ।

**ਸਰਦਾਰ ਹਰਬੰਸ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਏਸ ਬਿਲ ਦੀ ਮੁਖਾਲਫਤ ਵਿਚ ਅਪੋਜ਼ੀਸ਼ਨ ਦੇ ਮੈਂਬਰਾਂ ਨੇ ਅਤਕਥਨੀ ਤੋਂ ਕੰਮ ਲਿਆ ਹੈ। ਇਸ ਬਿਲ ਦੇ ਵਿਚ ਜੋ ਚੰਗੀਆਂ ਗਲਾਂ ਹਨ ਉਨ੍ਹਾਂ ਨੂੰ ਸਾਹਮਣੇ ਨਹੀਂ ਲਿਆਂਦਾ ਅਤੇ ਪਿਛਲੀ ਗਲ ਦਾ ਹਵਾਲਾ ਦਿਤਾ ਹੈ ਕਿ ਬੇਗਾਰ ਲਈ ਜਾਂਦੀ ਹੈ। ਬੇਗਾਰ ਨੂੰ ਇਹ service ਨਾਲ ਮਿਲਾਉਂਦੇ ਹਨ। ਡਿਪਟੀ ਸਪੀਕਰ

[ਸਰਦਾਰ ਹਰਬੰਸ ਸਿੰਘ ]
ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਥੋਂ ਤਕ ਇਤਰਾਜ਼ ਕੀਤਾ ਗਿਆ ਹੈ ਉਹ ਇਹ ਹੈ ਕਿ ਹਰੀਜਨਾਂ ਕੋਲੋਂ ਇਹ ਬੇਗਾਰ ਲਈ ਜਾਏਗੀ। ਵੈਸੇ ਚੌਧਰੀ ਸੁੰਦਰ ਸਿੰਘ ਹੋਰਾਂ ਨੇ ਬੜੇ ਸੋਹਣੇ ਲਫਜ਼ਾਂ ਵਿਚ ਕਿਹਾ ਹੈ ਕਿ ਇਹ ਤਾਂ ਦੂਸਰਿਆਂ ਕੋਲੋਂ ਵੀ ਬੇਗਾਰ ਲੈਣਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਮੇਰੇ ਇਲਾਕੇ ਵਿਚ water-logging ਦਾ ਮਸਲਾ ਬੜਾ ਅਹਿਮ ਹੈ। ਮੈਂ ਉਨ੍ਹਾਂ ਸਜਣਾ ਨੂੰ ਦਸਣਾ ਚਾਹੁੰਦਾ ਹਾਂ ਜਿਹੜੇ ਏਸ ਗਲ ਦਾ ਰੌਲਾ ਪਾਉਂਦੇ ਹਨ, labour class ਕੋਲੋਂ, ਮਜ਼ਦੂਰਾਂ ਕੋਲੋਂ, ਹਰੀਜਨਾਂ ਕੋਲੋਂ ਬੇਗਾਰ ਲੈਣ ਦਾ ਮਸਲਾ ਖੜਾ ਕਰਦੇ ਹਨ। ਉਥੇ ਨਾ ਹਾੜ੍ਹੀ ਅਤੇ ਨਾ ਸਾਉਣੀ ਫਸਲ ਹੁੰਦੀ ਹੈ। ਉਨ੍ਹਾਂ ਨੂੰ ਮਜ਼ਦੂਰੀ ਕਰਨ ਵਾਸਤੇ ਗੁਰਦਾਸਪੁਰ ਤੋਂ ਬਠਿੰਡੇ ਜਾਣਾ ਪੈਂਦਾ ਹੈ। ਜਾਣ ਅਤੇ ਆਉਣ ਦਾ ਕਰਾਇਆ ਦੇਣਾ ਪੈਂਦਾ ਹੈ, ਘਰੋਂ ਬੇਘਰ ਹੁੰਦੇ ਹਨ। ਉਥੋਂ ਮਜ਼ਦੂਰੀ ਕਰਕੇ ਲਿਆਉਂਦੇ ਹਨ। ਜੇ ਉਸ ਇਲਾਕੇ ਵਿਚੋਂ water-logging ਦੂਰ ਕੀਤੀ ਜਾਏ ਤਾਂ ਉਨ੍ਹਾਂ ਲੋਕਾਂ ਨੂੰ ਓਥੇ ਮਜ਼ਦੂਰੀ ਮਿਲ ਸਕਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਸ ਬਿਲ ਰਾਹੀਂ ਲੋਕਾਂ ਤੋਂ ਤਿੰਨਾਂ ਮਹੀਨਿਆਂ ਵਿਚ 5 ਦਿਨ ਕੰਮ ਲੈਣਾ ਹੈ। ਉਨ੍ਹਾਂ ਨੇ ਆਪਣੇ ਮਤਲਬ ਵਾਸਤੇ ਕੰਮ ਕਰਨਾ ਹੈ। ਤੇ ਇਹ ਤੇ ਉਨ੍ਹਾਂ ਦੀ ਆਪਣੀ investment ਬਗੈਰ ਨਹੀਂ ਹੈ। ਇਹ ਗਲ ਗ਼ਲਤ ਹੈ ਕਿ ਉਨ੍ਹਾਂ ਤੇ ਬੋਝ ਪਾਉਣਾ ਹੈ। ਮੈਂ ਇਹ ਅਰਜ਼ ਕਰਦਾ ਹਾਂ ਕਿ ਜੇ ਕਿਸੇ ਇਲਾਕੇ ਵਿਚ ਫਸਲ ਨਾ ਹੋਵੇ, ਉਸ ਇਲਾਕੇ ਦੀ ਜਿਨਸ ਮਾਰਕਿਟ ਵਿਚ ਨਾ ਜਾਵੇ ਤਾਂ ਮਾਰਕਿਟ ਵਿਚ ਜਿਹੜੇ ਲੋਕ ਛਾਣੇ ਦਾ ਜਾਂ ਤੋਲੇ ਦੇ ਤੌਰ ਤੇ ਕੰਮ ਕਰਦੇ ਹਨ ਉਹ ਬੇਕਾਰ ਰਹਿੰਦੇ ਹਨ। ਇਹ ਗ਼ਲਤ ਹੈ ਕਿ ਇਸ ਦੇ ਨਾਲ ਬੇਕਾਰੀ ਵਧਣੀ ਹੈ। ਇਸ ਦੇ ਨਾਲ ਬੇਕਾਰੀ ਦੂਰ ਹੋਣੀ ਹੈ। ਜਿਉ ਜਿਉਂ ਜਿਨਸ ਵਧਣੀ ਹੈ ਤਿਉ ਤਿਉਂ ਜਿਹੜੇ ਇਸ ਤੇ ਕੰਮ ਕਰਦੇ ਹਨ ਉਨਾਂ ਨੂੰ ਕੰਮ ਮਿਲਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ sentimental ਗਲ ਹੈ। ਦੇਖਣ ਵਿਚ ਆਇਆ ਹੈ, ਖਾਸ ਤੌਰ ਤੇ ਰੋਹਤਕ ਵਿਚ, ਜਿਥੇ ਹੜ੍ਹ ਆ ਜਾਂਦਾ ਹੈ, ਪਾਣੀ ਖੜਾ ਹੋ ਜਾਏ ਤਾਂ ਸਾਡੀਆਂ ਮਾਵਾਂ, ਭੈਣਾਂ ਤੇ ਧੀਆਂ ਜਦੋਂ ਰੋਟੀ ਲੈ ਕੇ ਲੰਘਦੀਆਂ ਹਨ ਉਨ੍ਹਾਂ ਨੂੰ ਸਲਵਾਰ ਉਪਰ ਟੰਗਣੀ ਪੈਂਦੀ ਹੈ ਤੇ ਵੇਖਦਿਆਂ ਸ਼ਰਮ ਆਉਂਦੀ ਹੈ। ਇਸ ਲਈ ਸਰਕਾਰ ਨੂੰ ਪਰਬੰਧ ਕਰਨਾ ਚਾਹੀਦਾ ਸੀ, ਜੋ ਕਰ ਰਹੀ ਹੈ। ਭੜੋਲੀਆਂ ਸਾਹਿਬ ਨੇ ਕਿਹਾ ਕਿ ਮਹਾਰਾਣੀ ਗੁਰਚਰਨ ਕੌਰ ਨੂੰ ਰੁਪਿਆ ਦਿਤਾ ਗਿਆ ਜਦੋਂ ਭੜੋਲੀਆਂ ਸਾਹਿਬ ਬੋਲਦੇ ਹਨ ਮੈਨੂੰ ਬੜੀ ਖੁਸ਼ੀ ਹੁੰਦੀ ਹੈ। ਲੇਕਿਨ ਅਜ ਉਨ੍ਹਾਂ ਨੇ ਚੰਗੀ ਗੱਲ ਨਹੀਂ ਕਹੀ। ਜਦੋਂ ਉਨ੍ਹਾਂ ਇਕ ਕੁਰਬਾਨੀ ਵਾਲੇ ਖਾਨਦਾਨ ਦੀ ਸੇਵਾ ਤੇ ਮਿਟੀ ਪਾਉਣ ਦਾ ਕੰਮ ਕੀਤਾ ਹੈ, ਜਿਹੜੇ ਲੋਕ ਜੰਗੇ ਅਜ਼ਾਦੀ ਵਿਚ ਹਿਸਾ ਲੈਂਦੇ ਰਹੇ ਤੇ ਬਾਕੀ ਝੋਲੀ ਚੁਕ ਦਾ ਕੰਮ ਕਰਦੇ ਰਹੇ ਹਨ ਤੇ ਨਾਭਾ ਖਾਨਦਾਨ ਦੀ ਸੇਵਾ ਨੂੰ recognise ਕਰਨ ਦੇ ਇਹ ਵਿਰੁਧ ਹਨ ਬਿਲਕੁਲ ਹੀ ਇਨ੍ਹਾਂ ਠੀਕ ਗਲ ਨਹੀਂ ਕੀਤੀ। ਏਸ Complusory Services Bill ਤੇ ਮੈਂ request ਕਰਨਾ ਚਾਹੁੰਦਾ ਹਾਂ ਕਿ ਸਾਨੂੰ ਏਸ ਪਾਸੇ ਨਹੀਂ ਸੋਚਣਾ ਚਾਹੀਦਾ। ਜਿਹੜੀ ਗਲ ਜ਼ਰੂਰੀ ਕਰਨੀ ਚਾਹੀਦੀ ਸੀ ਉਹ ਕਰਦੇ। ਤੇ ਉਹ ਇਹ ਨਾ ਕਹਿੰਦੇ ਤਾਂ ਮੈਂ ਬੋਲਣ ਵਾਸਤੇ ਨਾ ਹੀ ਉਠਦਾ। ਡਿਪਟੀ ਸਪੀਕਰ ਸਾਹਿਬ, ਜ਼ਰੂਰੀ ਗਲਾਂ ਇਹ ਕਰਨ ਵਾਲੀਆਂ ਹਨ ਕਿ ਜ਼ਿਮੀਂਦਾਰ ਭਰਾਵਾਂ ਨੂੰ ਅਤੇ ਆਮ ਲੋਕਾਂ ਨੂੰ ਏਸ ਬਿਲ ਦੇ ਲਾਗੂ ਹੋਣ ਤੇ ਜਿਹੜੀਆਂ ਔਕੜਾਂ ਆਉਣੀਆਂ ਹਨ ਉਹ ਮੈਂ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਪਹਿਲੀ

ਗੱਲ ਤਾਂ ਇਹ ਹੈ ਕਿ ਏਸ ਬਿਲ ਵਿਚ ਇਹ ਗਲ ਨਹੀਂ ਦੱਸੀ, rules ਵਿਚ ਭਾਵੇਂ ਕੋਈ ਇਹੋ ਜਿਹਾ provision ਹੋ ਜਾਵੇ ਕਿ ਇਸ ਬਿਲ ਦੇ ਤਹਿਤ ਜੋ drains ਖੋਦਣੀਆਂ ਹਨ, ਰਾਹ ਵਿਚ ਖੂਹਾਂ ਦੀਆਂ ਆਡਾਂ ਤੇ ਨਹਿਰੀ ਖਾਲ ਆਉਂਦੇ ਵੀ ਹਨ, ਉਨ੍ਹਾਂ ਵਾਸਤੇ ਪੁਲੀਆਂ ਦਾ ਪ੍ਰਬੰਧ ਹੋਣਾ ਚਾਹੀਦਾ ਹੈ, Hume pipes ਦਾ ਪਰਬੰਧ ਹੋਣਾ ਚਾਹੀਦਾ ਹੈ। Drains ਬਨਾਉਣ ਵਾਲੇ ਰਸਤੇ ਅਤੇ ਪਗਡੰਡੀਆਂ ਵੀ ਆਉਂਦੀਆਂ ਹਨ, ਜਿਹੜੇ ਕਿ drains ਖੋਦਣ ਨਾਲ ਟੁਟਲੇ ਹਨ, ਉਨ੍ਹਾਂ ਤੇ ਪੁਲੀਆਂ ਬਨਣੀਆਂ ਹਨ, ਇਹ ਸਾਰਾ ਖਰਚ ਸਰਕਾਰ bear ਕਰੇ। ਇਸ ਦੇ ਨਾਲ ਹੀ ਲੋਕਾਂ ਨੂੰ ਪੁਲੀਆਂ ਬਣਾ ਕੇ ਦਸੇ। ਸਭ ਤੋਂ ਅਹਿਮ ਗੱਲ ਇਹ ਹੈ ਕਿ drains ਪੁਟਣ ਵਾਸਤੇ ਜੋ ਜ਼ਮੀਨ ਲਈ ਜਾਂਦੀ ਹੈ ਉਹ ਇਕ ਆਦਮੀ ਦੀ ਲਈ ਜਾਂਦੀ ਹੈ, individual ਦੀ ਲਈ ਜਾਂਦੀ ਹੈ ਜਾਂ ਦੋ ਚਾਰ ਆਦਮੀਆਂ ਦੀ ਲਈ ਜਾਂਦੀ ਹੈ, ਸਾਰੇ ਪਿੰਡ ਦੀ ਜ਼ਮੀਨ ਨਹੀਂ ਲਈ ਜਾਂਦੀ। ਪਾਣੀ ਨੂੰ drain out ਕਰਨ ਵਿਚ ਸਾਰੇ sections ਦਾ ਭਲਾ ਹੁੰਦਾ ਹੈ। ਜ਼ਿਮੀਂਦਾਰਾਂ, ਹਰੀਜਨਾਂ ਅਤੇ ਆਮ ਲੋਕਾਂ ਦਾ ਭਲਾ ਹੁੰਦਾ ਹੈ। ਜਿਨ੍ਹਾਂ ਦਾ ਉਸ ਪਿੰਡ ਨਾਲ ਵਾਸਤਾ ਨਹੀਂ ਹੁੰਦਾ ਉਨ੍ਹਾਂ ਦਾ ਵੀ ਭਲਾ ਹੁੰਦਾ ਹੈ। ਇਹ ਲੋਕਾਂ ਦੀ ਭਲਾਈ ਦੇ ਵਾਸਤੇ ਹੈ। ਲੇਕਿਨ ਨੁਕਸਾਨ ਹੁੰਦਾ ਹੈ ਕੁਝ ਖਾਸ ਬੰਦਿਆਂ ਦਾ। ਜ਼ਿਮੀਂਦਾਰਾਂ ਦਾ ਬਾਰਾਂ ਬਾਰਾਂ ਸਾਲ ਤੋਂ compensation ਨਹੀਂ ਮਿਲ ਰਿਹਾ ਉਸ ਜ਼ਮੀਨ ਦਾ ਜਿਹੜੀ ਜ਼ਮੀਨ ਸੜਕਾਂ, ਨਹਿਰਾਂ ਜਾਂ drains ਵਾਸਤੇ ਲਈ ਜਾਂਦੀ ਹੈ। ਇਸ ਲਈ ਇਹ ਗਲ ਨਾ ਹੋਵੇ ਕਿ ਉਹ ਬਾਰਾਂ ਬਾਰਾਂ ਸਾਲ ਭਟਕਦੇ ਫਿਰਨ ਅਤੇ ਉਨ੍ਹਾਂ ਨੂੰ compensation ਨਾ ਦਿਤਾ ਜਾਏ। ਮੈਂ ਕਹਿੰਦਾ ਹਾਂ ਕਿ ਇਸ ਬਿਲ ਦੀਆਂ ਕਮੀਆਂ ਕਰਕੇ ਤਾਂ ਇਸ ਦੀ ਮੁਖਾਲਫਤ ਰਹੇਗੀ। ਮੈਂ ਅਰਜ਼ ਕਰਦਾ ਹਾਂ ਕਿ ਰਾਏ-ਆਮਾ ਨੂੰ ਨਾਲ ਲੈਣਾ ਚਾਹੀਦਾ ਹੈ। ਲੋਕ drains ਪੁਟਣ ਵਾਸਤੇ, water-logging ਦਾ ਮਸਲਾ ਹਲ ਕਰਨ ਵਾਸਤੇ ਕਹੀਆਂ ਫੜ ਕੇ ਆਪ ਬਾਹਰ ਆਉਣਾ ਚਾਹੁੰਦੇ ਹਨ। ਉਥੇ ਐਸੇ ਭਰਾ ਵੀ ਹੁੰਦੇ ਹਨ ਜਿਨ੍ਹਾਂ ਨੂੰ ਇਸ ਗਲ ਦਾ ਦੁਖ ਹੁੰਦਾ ਹੈ ਕਿ ਕਾਂਗਰਸੀ ਸਜਣ ਕਿਉ ਅਜਿਹਾ ਪਰਬੰਧ ਕਰਦੇ ਹਨ, ਇਸ ਦੇ ਵਿਚ ਇਹ ਸਾਰੇ ਦਾ ਸਾਰਾ ਮਹੌਲ ਕਾਂਗਰਸ ਦਾ ਹੋ ਰਿਹਾ ਹੈ, ਉਹ ਰੁਕਾਵਟ ਪਾਉਂਦੇ ਹਨ ਜਿਸ ਵੇਲੇ ਭੜੋਲੀਆਂ ਸਾਹਿਬ ਰੁਕਾਵਟ ਪਾਉਂਦੇ ਹਨ ਜਾਂ ਪਾਉਣਗੇ ਉਨ੍ਹਾਂ ਸਜਣਾਂ ਨੂੰ ਰੋਕਣ ਵਾਸਤੇ ਇਹ ਬਿਲ ਹੈ। ਮੈਂ ਦਸਦਾ ਹਾਂ ਕਿ ਮੇਰੇ ਇਲਾਕੇ ਵਿਚ ਗਾਦੜੀਆਂ ਪਿੰਡ ਵਾਲਿਆਂ ਨੇ voluntarily drain ਖੋਦੀ। ਉਨ੍ਹਾਂ ਦੀ ਹਾਲਤ ਚੰਗੀ ਹੋ ਗਈ। ਉਨ੍ਹਾਂ ਨੂੰ ਵੇਖ ਕੇ ਦੂਸਰੇ ਪਿੰਡ ਨੇ ਤਿਆਰੀ ਕੀਤੀ। ਜਦੋਂ ਇਹੋ ਜਿਹੇ ਕੁਝ ਬੰਦਿਆਂ ਦੀ leadership ਖੁਸਣ ਲਗੀ ਤਾਂ ਉਨ੍ਹਾਂ ਨੇ ਰੁਕਾਵਟ ਸ਼ੁਰੂ ਕਰ ਦਿਤੀ। ਇਹ ਬਿਲ ਉਨ੍ਹਾਂ ਕਾਲੀਆਂ ਭੇਡਾਂ ਵਾਸਤੇ ਹੈ ਜਿਹੜੀਆਂ ਰੁਕਾਵਟ ਪਾਉਂਦੀਆਂ ਹਨ। ਏਸ ਮਸਲੇ ਲਈ ਸਾਨੂੰ 90 ਕਰੋੜ ਰੁਪਏ ਦੀ ਲੋੜ ਹੈ। ਇਸ ਲਈ ਅਸੀਂ ਦਿਲੀ ਵਲ ਵੇਖਦੇ ਹਾਂ। ਅਸੀਂ ਸੈਂਟਰ ਦੀ ਸਰਕਾਰ ਕੋਲ ਆਪਣੇ ਨੁਮਾਇੰਦੇ ਭੇਜਦੇ ਹਾਂ ਕਿ Third Five-Year Plan ਵਿਚ ਸਾਨੂੰ ਵਧ allocation ਕਰੋ। ਤੇ ਉਥੇ ਕੁਝ ਹੁੰਦਾ ਨਹੀਂ ਤਾਂ ਫਿਰ ਸਾਨੂੰ ਆਪਣੀਆਂ ਬਾਹਾਂ ਅਤੇ ਬਾਹੂ ਬਲ ਤੇ ਮਾਣ ਹੋਣਾ ਚਾਹੀਦਾ ਹੈ। ਅਸੀਂ drain out ਕਰਕੇ ਪਾਣੀ ਦੀ ਦਿਕਤ ਨੂੰ ਦੂਰ ਕਰਾਂਗੇ। ਇਸ ਬਿਲ ਨਾਲ ਕੋਈ ਪਹਾੜ ਨਹੀਂ ਡਿਗ ਪੈਣਾ। ਲੋਕ ਚਾਹੁੰਦੇ ਹਨ। ਉਨ੍ਹਾਂ ਨੇ ਮਹਿਸੂਸ ਕੀਤਾ ਹੈ। ਹੁਣ B. D. O. ਜਾ ਕੇ ਲੋਕਾਂ ਨੂੰ ਬੇਨਤੀ ਕਰਦਾ ਹੈ, ਪੰਚਾਇਤ ਦੇ ਮੈਂਬਰ ਵੀ ਲੋਕਾਂ

[ਸਰਦਾਰ ਹਰਬੰਸ ਸਿੰਘ]

ਨੂੰ ਇਕੱਠਾ ਕਰਦੇ ਹਨ । ਜਦੋਂ ਇਕ ਬੰਦਾ ਰੁਕਾਵਟ ਪਾ ਕੇ ਬੈਠ ਜਾਂਦਾ ਹੈ ਤਾਂ B. D. O. ਦੇ ਕੋਲ ਕੋਈ ਤਾਕਤ ਨਹੀਂ ਕਿ ਚਾਰ ਪੰਜ ਸੌ ਬੰਦਾ ਇਕੱਠਾ ਕਰ ਸਕੇ ਅਤੇ ਉਨ੍ਹਾਂ ਦੀ ਸੇਵਾ ਨੂੰ utilise ਕਰੇ ।

ਇਕ ਗਲ ਮੈਂ ਹੋਰ ਅਰਜ਼ ਕਰਨਾ ਚਾਹੁੰਦਾ ਹਾਂ । ਉਹ ਇਹ ਕਿ ਤਿੰਨਾਂ ਮਹੀਨਿਆਂ ਵਿਚ 5 ਦਿਨ ਬਗੈਰ ਪੈਸਿਆਂ ਤੋਂ ਕੰਮ ਕਰਨਾ ਹੈ । ਇਕ ਮਹੀਨੇ ਵਿਚ ਡੇਢ ਦਿਨ ਬਣਦਾ ਹੈ । ਦਸਿਆ ਗਿਆ ਹੈ ਕਿ ਲੋਕ labour ਤੋਂ ਖਾਲੀ ਹਨ, ਲੋਕ ਵੇਹਲੇ ਹਨ । ਜੇ ਮੰਨ ਲਈਏ ਤੇ ਉਨ੍ਹਾਂ ਵੇਹਲੇ ਦਿਨਾਂ ਵਿਚੋਂ 5 ਦਿਨ ਲਾ ਦੇਣ ਤੇ ਆਖ ਛਡਣ ਕਿ ਵੇਹਲੇ ਰਹੇ ਹਾਂ ਤਾਂ ਵੀ ਇਹ ਕੋਈ ਮਾੜੀ ਗਲ ਨਹੀਂ । ਮੈਂ ਸਮਝਦਾ ਹਾਂ ਕਿ ਜੇ ਇਹ ਗਲ ਮੰਨ ਲਈ ਜਾਏ ਤਾਂ ਠੀਕ ਹੈ । ਸਾਡੇ ਇਲਾਕੇ ਵਿਚ 50 ਮਣ ਕਚੇ ਦਾਣਿਆਂ ਤੇ ਸਾਲ ਵਾਸਤੇ ਮਜ਼ਦੂਰ ਮਿਲਦਾ ਸੀ । ਹੁਣ ਉਥੇ 75 ਮਣ ਕਚੇ ਦਾਣਿਆਂ ਤੇ ਵੀ ਨਹੀਂ ਮਿਲਦਾ । ਅਜੇ ਸਾਡਾ ਝੋਨਾ ਉਸੇ ਤਰ੍ਹਾਂ ਪਿਆ ਹੈ । ਬਹੁਤ ਸਾਰੇ ਲੋਕਾਂ ਨੂੰ labour ਨਹੀਂ ਮਿਲਦੀ ਹੈ । ਇਹ ਗਲ ਨਹੀਂ ਕਿ unemployment ਵਧ ਰਹੀ ਹੈ । ਹੁਣ ਜ਼ਿਆਦਾ ਲੋਕਾਂ ਨੂੰ ਕੰਮ ਮਿਲਦਾ ਹੈ । ਮਜ਼ਦੂਰੀ ਅਗੇ ਨਾਲੋਂ ਵਧ ਹੈ । ਜੇ ਇਹ ਤਸੱਵਰ ਕਰ ਲਿਆ ਜਾਵੇ ਕਿ ਲੋਕ ਤਾਂ ਵੇਹਲੇ ਹਨ, ਤਾਂ ਵੀ ਜੇ ਉਹ 90 ਦਿਨਾਂ ਵਿਚੋਂ 5 ਦਿਨ ਸਰਕਾਰ ਦੇ ਲੇਖੇ ਲਾ ਦੇਣ, ਜੋ ਦੇਸ਼ ਭਲਾਈ ਲਈ ਹੈ, ਤਾਂ ਇਸ ਦੇ ਵਿਚ ਇਤਰਾਜ਼ ਵਾਲੀ ਗੱਲ ਕਿਹੜੀ ਹੈ ?

ਮੈਂ ਤਾਂ ਸਮਝਦਾ ਹਾਂ ਕਿ ਪੁਲੀਆਂ ਤੇ compensation ਦੇ ਮਸਲੇ ਨੂੰ ਹਲ ਕਰਕੇ ਇਸ ਬਿਲ ਨੂੰ ਖੁਸ਼ੀ ਨਾਲ ਪਰਵਾਨ ਕਰ ਲੈਣਾ ਚਾਹੀਦਾ ਹੈ ।

ਇਕ ਗੱਲ ਹੋਰ ਮੈਂ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ । ਉਹ ਇਹ ਹੈ ਕਿ alignment ਦੇਣ ਵਿਚ ਮਹਿਕਮਾਂ ਬੜੀ ਦੇਰੀ ਕਰ ਦਿੰਦਾ ਹੈ । ਜਿਥੇ ਅਸੀਂ drain ਪੁਟਣ ਦਾ ਚਾਰਾ ਕਰਦੇ ਹਾਂ ਉਥੇ alignment ਨਾ ਹੋਣ ਕਰਕੇ ਕੰਮ ਵਿਚ ਰੁਕਾਵਟ ਪੈ ਜਾਂਦੀ ਹੈ । ਇਸ ਸਿਲਸਿਲੇ ਵਿਚ ਮੈਂ ਵਜ਼ੀਰ ਸਾਹਿਬ ਅਗੇ ਬੇਨਤੀ ਕਰਦਾ ਹਾਂ ਕਿ ਉਹ alignment ਛੇਤੀ ਤੋਂ ਛੇਤੀ ਕਰਾਉਣ ਵਾਸਤੇ B. D. O. ਨੂੰ ਕੁਝ ਵਧੇਰੇ ਅਖਤਿਆਰ ਦੇਣ ਤਾਂ ਜੋ ਉਹ Overseers ਤੋਂ, ਤੇ ਹੋਰ ਜਿਹੜੇ Drainage Department ਦੇ ਮੁਲਾਜ਼ਮ ਹੁੰਦੇ ਹਨ ਉਨ੍ਹਾਂ ਕੋਲੋਂ ਕੰਮ ਲੈ ਕੇ ਆਪ alignment ਕਰਾ ਲਿਆ ਕਰੇ । ਲੋਕ ਕੰਮ ਕਰਨ ਨੂੰ ਤਿਆਰ ਹਨ ।

ਚੌਧਰੀ ਬਲਬੀਰ ਸਿੰਘ (ਹੁਸ਼ਿਆਰਪੁਰ 'ਜਨਰਲ') : ਡਿਪਟੀ ਸਪੀਕਰ ਸਾਹਿਬ, ਅੱਜ ਇਨ੍ਹਾਂ ਨੇ ਇਹ ਗੱਲ ਕਹੀ ਹੈ ਕਿ public ਤਾਂ ਕੰਮ ਕਰਨ ਲਈ ਤਿਆਰ ਹੈ ਪਰ ਕੁਝ ਆਦਮੀ ਐਸੇ ਹਨ ਜਿਹੜੇ ਇਸ ਵਿਚ ਰੁਕਾਵਟ ਪਾਉਂਦੇ ਹਨ । ਮੈਂ ਕਹਿੰਦਾ ਹਾਂ ਕਿ ਜੇ ਤਾਂ ਸਰਕਾਰ ਉਨ੍ਹਾਂ ਲੋਕਾਂ ਨੂੰ ਜਿਹੜੇ ਵਿਹਲੇ ਹਨ, ਜਿਨ੍ਹਾਂ ਪਾਸ ਕੰਮ ਕਰਨ ਲਈ ਕੋਈ ਨਹੀਂ ਉਨ੍ਹਾਂ ਨੂੰ ਕੁਝ allowance ਦਿੰਦੀ ਹੋਵੇ ਤਦ ਤਾਂ ਉਨ੍ਹਾਂ ਲੋਕਾਂ ਤੋਂ ਬਗੈਰ ਪੈਸੇ ਦਿੱਤੇ ਇਹ ਕੰਮ ਕਰਾਏ ਤਦ ਤਾਂ ਇਹ ਚੰਗੀ ਲਗਦੀ ਹੈ । ਜਿਸ ਤਰ੍ਹਾਂ democratic countries ਵਿਚ ਉਨ੍ਹਾਂ ਲੋਕਾਂ ਨੂੰ ਜਿਹੜੇ ਕੰਮ ਕਰਨਾ ਚਾਹੁੰਦੇ ਹਨ ਪਰ ਉਥੇ ਦੀ ਸਰਕਾਰ ਉਨ੍ਹਾਂ ਨੂੰ ਕੰਮ ਮੁਹੱਯਾ ਨਹੀਂ ਕਰ ਸਕਦੀ, ਉਥੇ ਦੀ ਸਰਕਾਰ

ਉਨ੍ਹਾਂ ਨੂੰ ਬੇਕਾਰੀ allowance ਦਿੰਦੀ ਹੈ ਔਰ ਤਾਨਾ ਸ਼ਾਹੀ ਦੇ ਮੁਲਕਾਂ ਵਿਚ ਉਥੋਂ ਦੀ ਸਰਕਾਰ ਵਲੋਂ ਹਰ ਇਕ ਨੂੰ ਕੰਮ ਮੁਹੱਯਾ ਕੀਤਾ ਜਾਂਦਾ ਹੈ। ਉਥੇ ਜਿਹੜੇ ਕੰਮ ਕਰਨ ਵਾਲੇ ਹਨ ਉਨ੍ਹਾ ਸਾਰਿਆਂ ਨੂੰ ਕੰਮ ਮੁਹੱਯਾ ਕੀਤਾ ਜਾਂਦਾ ਹੈ। ਬਾਕੀ democratic countries ਵਿਚ ਜਿਸ ਤਰ੍ਹਾਂ ਉਥੇ ਦੇ ਲੋਕਾਂ ਨੂੰ ਜਿਹੜੇ ਕੰਮ ਕਰ ਸਕਦੇ ਹਨ ਪਰ ਸਰਕਾਰ ਉਨ੍ਹਾਂ ਨੂੰ ਕੰਮ ਨਹੀਂ ਦੇ ਸਕਦੀ, ਉਨ੍ਹਾਂ ਨੂੰ ਉਹ un-employment allowance ਦਿੰਦੀ ਹੈ, ਇਥੇ ਸਾਂਝੀ ਸਰਕਾਰ ਇਸ ਤਰ੍ਹਾਂ ਦੇ ਲੋਕਾਂ ਨੂੰ ਕੋਈ ਬੇਕਾਰੀ allowance ਨਹੀਂ ਦਿੰਦੀ। ਜਦ ਇਹ ਕੋਈ allowance ਨਹੀਂ ਦਿੰਦੀ ਜਾਂ ਉਨ੍ਹਾਂ ਬੇਕਾਰ ਲੋਕਾਂ ਨੂੰ ਕੰਮ ਦੇ ਕੇ ਰੋਟੀ ਨਹੀਂ ਦੇ ਸਕਦੀ ਤਾਂ ਫਿਰ ਇਹ ਉਨ੍ਹਾਂ ਤੋਂ ਕੰਮ ਬਗੈਰ ਪੈਸੇ ਦੇ ਕਿਉਂ ਲੈਣਾ ਚਾਹੁੰਦੀ ਹੈ।

ਦੂਜੀ ਗੱਲ, ਡਿਪਟੀ ਸਪੀਕਰ ਸਾਹਿਬ, ਖੁਦਾਈ ਕਹਿਰ ਬਾਰੇ ਕਹੀ ਗਈ ਹੈ। ਜਿਥੇ ਬਾਰਸ਼ ਹੋ ਗਈ, ਮਕਾਨ ਰੁੜ ਗਏ ਔਰ ਲੋਕਾਂ ਦੀਆਂ ਫਸਲਾਂ ਤਬਾਹ ਹੋ ਗਈਆਂ। ਇਕ ਤਾਂ ਉਨ੍ਹਾਂ ਲੋਕਾਂ ਤੇ ਇਹ ਖੁਦਾਈ ਕਹਿਰ ਪੈ ਗਿਆ ਹੈ ਪਰ ਦੂਜਾ ਕਹਿਰ ਉਨ੍ਹਾਂ ਤੇ ਸਰਕਾਰ ਪਾ ਰਹੀ ਹੈ। ਇਹ ਦੂਜਾ ਕਹਿਰ ਸਰਕਾਰ ਵਲੋਂ ਆਉਣਾ ਸ਼ੁਰੂ ਹੋ ਜਾਂਦਾ ਹੈ। ਉਨ੍ਹਾਂ ਵਿਚਾਰਿਆਂ ਵਾਸਤੇ double ਮੁਸੀਬਤ ਆ ਜਾਂਦੀ ਹੈ। ਜਿਨ੍ਹਾਂ ਵਿਚਾਰਿਆਂ ਤੇ ਇਕ ਤਾਂ ਪਹਿਲੇ ਹੀ ਖੁਦਾ ਦੀ ਤਰਫੋਂ ਮੁਸੀਬਤ ਪਈ ਹੁੰਦੀ ਹੈ, ਜਿਨ੍ਹਾਂ ਦੀਆਂ ਫਸਲਾਂ ਬਾਰਸ਼ਾਂ ਨਾਲ ਤੇ ਹੜਾਂ ਨਾਲ ਖਰਾਬ ਹੋ ਗਈਆਂ ਹੁੰਦੀਆਂ ਹਨ, ਜਿਨ੍ਹਾਂ ਦੇ ਮਕਾਨ ਵਹਿ ਗਏ ਹੁੰਦੇ ਹਨ, ਦੂਜੀ ਮੁਸੀਬਤ ਹੁਣ ਸਰਕਾਰ ਉਨ੍ਹਾਂ ਤੇ ਇਸ ਬਿਲ ਰਾਹੀਂ ਪਾਣ ਲਗੀ ਹੈ ਕਿਉਂਕਿ ਇਹ ਬਿਲ ਉਨ੍ਹਾਂ ਇਲਾਕਿਆਂ ਦੇ ਲੋਕਾਂ ਤੇ affect ਕਰੇਗਾ ਜਿਥੇ ਅਗੇ floods ਨਾਲ ਤਬਾਹੀ ਹੋ ਚੁਕੀ ਹੈ। ਇਕ ਤਾਂ ਉਨ੍ਹਾਂ ਤੇ ਪਹਿਲੇ ਇਹ ਮੁਸੀਬਤ ਪੈ ਚੁਕੀ ਹੈ ਕਿ ਉਹ water logging ਦੀ ਵਜਾਹ ਨਾਲ ਬੇਰੋਜ਼ਗਾਰ ਹੋ ਗਏ ਹੋਏ ਹਨ ਉਹ ਜੇ ਚਾਹੁੰਦੇ ਵੀ ਹਨ ਕਿ ਬਾਹਰ ਜਾ ਕੇ ਕੁਝ ਕਮਾਈ ਕਰੀਏ ਤਾਂ ਇਹ ਕਹਿੰਦੇ ਹਨ ਕਿ ਤੁਸੀਂ ਬਾਹਰ ਵੀ ਨਹੀਂ ਜਾ ਸਕਦੇ ਤੇ ਉਥੇ ਰਹਿ ਕੇ 5 ਦਿਨ ਬਗੈਰ ਪੈਸਿਆਂ ਦੇ ਕੰਮ ਕਰੋ। ਫਿਰ ਡਿਪਟੀ ਸਪੀਕਰ ਸਾਹਿਬ, ਇਹ ਬਿਲ ਉਨ੍ਹਾਂ ਇਲਾਕਿਆਂ ਨੂੰ ਨਹੀਂ ਛੋੜਦਾ ਜਿਥੇ water logging ਨਹੀਂ ਹੈ, ਕਿਉਂਕਿ ਇਸ ਵਿਚ provide ਕੀਤਾ ਗਿਆ ਹੋਇਆ ਹੈ ਕਿ ਪੰਜ ਮੀਲ ਦੇ ਰਕਬੇ ਦੇ ਅੰਦਰ ੨ ਦੇ ਲੋਕਾਂ ਤੋਂ ਇਹ ਕੰਮ ਲਿਆ ਜਾ ਸਕੇਗਾ। ਫਰਜ਼ ਕਰੋ ਕਿ ਇਥੋਂ 10 ਮੀਲ ਦੇ ਫਾਸਲੇ ਤੇ ਕੋਈ ਆਫਤ ਆ ਗਈ ਹੈ ਤਾਂ ਇਹ ਨਹੀਂ ਹੋ ਸਕਦਾ ਕਿ ਚੰਡੀਗੜ੍ਹ ਦੇ ਲੋਕਾਂ ਨੂੰ ਉਥੇ ਲੈ ਜਾ ਕੇ ਕੰਮ ਲਿਆ ਜਾ ਸਕੇ। ਇਸ ਲਈ ਜਿਥੇ ਪਹਿਲੇ ਖੁਦਾਈ ਕਹਿਰ ਪਿਆ ਹੋਵੇਗਾ ਉਥੇ ਹੀ ਇਹ ਹੋਰ ਆਫਤ ਪਾ ਦਿੱਤੀ ਜਾਣੀ ਹੈ।

ਫਿਰ ਇਹ ਕਿਹਾ ਗਿਆ ਹੈ ਕਿ ਇਥੇ ਸੂਬੇ ਵਿਚ ਜਿਹੜੀ water logging ਹੋਈ ਹੈ ਇਹ ਖੁਦਾਈ ਕਹਿਰ ਪੈਣ ਕਰ ਕੇ ਹੋਈ ਹੈ। ਇਹ ਗੱਲ ਠੀਕ ਨਹੀਂ। ਮੈਂ ਕਹਿੰਦਾ ਹਾਂ ਕਿ ਇਹ ਇਨ੍ਹਾਂ ਦੇ ਮਹਿਕਮੇ ਦੀਆਂ ਗਲਤੀਆਂ ਦਾ ਨਤੀਜਾ ਹੈ। ਜਿਹੜੇ ਪਹਿਲੇ ਪਾਣੀ ਦੇ ਰਸਤੇ ਸਨ ਉਹ ਇਨ੍ਹਾਂ ਦੇ ਮਹਿਕਮੇ ਵਾਲਿਆਂ ਨੇ ਬੰਦ ਕਰ ਦਿੱਤੇ ਤੇ ਨਵੇਂ ਕਢ ਦਿੱਤੇ। ਪਰ ਨਵਿਆਂ ਵਿਚੋਂ ਪਾਣੀ ਜਾ ਨਾ ਸਕਿਆ। ਫਿਰ ਜਿਹੜੀ ਰਸਤਿਆਂ ਵਾਲੀ ਜ਼ਮੀਨ ਤਕਸੀਮ ਨਹੀਂ ਹੋਣੀ ਚਾਹੀਦੀ ਸੀ ਯਾਨੀ ਜਿਹੜੀ ਚੋਆਂ ਤੇ

[ ਚੌਧਰੀ ਬਲਬੀਰ ਸਿੰਘ ]

ਨਾਲਿਆਂ ਦੇ ਰਾਹ ਸੀ ਉਹ ਇਨ੍ਹਾਂ ਨੇ ਵੰਡ ਕੇ ਜ਼ਿਮੀਂਦਾਰਾਂ ਨੂੰ ਦੇ ਦਿੱਤੀ ਹੈ ਜਿਹੜੀ ਕਿ ਵੰਡੀ ਨਹੀਂ ਜਾਣੀ ਚਾਹੀਦੀ ਸੀ ਔਰ ਬਤੌਰ ਸ਼ਾਮਲਾਤ ਦੇ ਰਖੀ ਜਾਣੀ ਚਾਹੀਦੀ ਸੀ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਜਿਹੜੇ ਪਹਿਲੇ ਰਸਤੇ ਸਨ ਉਹ ਬੰਦ ਹੋ ਗਏ ਹਨ ਤੇ ਜਿਹੜੇ ਨਵੇਂ ਰਸਤੇ ਹਨ, ਪਾਣੀ ਉਨ੍ਹਾਂ ਤੇ ਤਬਾਹੀ ਕਰਦਾ ਹੈ। ਫਿਰ ਜਿਥੇ ਨਹਿਰਾਂ ਬਣਾਈਆਂ ਗਈਆਂ ਹਨ ਉਥੇ ਜਿਹੜੇ ਪਾਣੀ ਦੇ ਪਹਿਲੇ ਕੁਦਰਤੀ ਰਸਤੇ ਸਨ ਉਥੇ syphons ਨਹੀਂ ਲਗਾਏ ਗਏ ਜਿਥੋਂ ਕਿ ਪਾਣੀ ਨਿਕਲ ਸਕੇ। ਜੇ ਕਿਧਰੇ syphons provide ਕੀਤੇ ਵੀ ਗਏ ਹਨ ਤਾਂ ਉਹ ਉਥੇ ਨਹੀਂ ਕੀਤੇ ਗਏ ਜਿਥੇ ਪਾਣੀ ਲੰਘਦਾ ਸੀ ਬਲਕਿ ਇਹ ਉਥੇ provide ਕੀਤੇ ਗਏ ਹਨ ਜਿਥੇ ਪਾਣੀ ਨਹੀਂ ਲੰਘਦਾ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਕਹਾਣੀਆਂ ਨਹੀਂ ਪਾ ਰਿਹਾ। ਮੈਂ ਆਪਣੇ ਜ਼ਿਲਾ ਹੁਸ਼ਿਆਰਪੁਰ ਦੀ ਗੱਲ ਕਰਦਾ ਹਾਂ। ਉਥੋਂ ਇਕ ਨਹਿਰ ਕਢੀ ਗਈ ਹੈ। ਪਾਣੀ ਭਾਵੇਂ ਉਸ ਨਹਿਰ ਦਾ ਉਥੋਂ ਦੇ ਲੋਕਾਂ ਨੂੰ ਦਿੱਤਾ ਨਹੀਂ ਗਿਆ ਪਰ ਉਥੇ ਠੀਕ ਥਾਂ ਤੇ syphons provide ਨਹੀਂ ਕੀਤੇ ਗਏ। ਪਿੰਡ ਭੰਬੜਵਾਲ ਕੋਲ ਜਿਹੜਾ ਕਿ ਇਕ Retired Deputy Commissioner ਦਾ ਪਿੰਡ ਹੈ, ਉਸ ਪਿੰਡ ਨੂੰ ਬਚਾਉਣ ਵਾਸਤੇ ਤਾਂ ਇਕ syphon ਬਣਾ ਦਿੱਤਾ ਗਿਆ ਹੈ ਤੇ ਜਿਥੇ ਇਸ ਦੀ ਬੜੀ ਲੋੜ ਸੀ ਉਥੇ ਇਹ ਨਹੀਂ ਬਣਾਇਆ ਗਿਆ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਉਥੇ ਦੇ 30 ਜਾਂ 35 ਪਿੰਡ ਬਰਬਾਦ ਹੋ ਗਏ ਹਨ। ਉਨ੍ਹਾਂ ਦੀ ਜ਼ਮੀਨ ਬਿਲਕੁਲ ਬਰਬਾਦ ਹੋ ਗਈ ਹੈ। ਗ਼ਲਤ ਥਾਂ ਤੇ syphons ਦੇ provide ਕੀਤੇ ਜਾਣ ਨਾਲ, ਜਿਥੇ ਉਹ provide ਨਹੀਂ ਕੀਤੇ ਗਏ ਔਰ ਕੀਤੇ ਜਾਣੇ ਜ਼ਰੂਰੀ ਸੀ ਉਥੇ ਅਗਲੇ ਸਾਲਾਂ ਵਿਚ ਵੀ ਤਬਾਹੀ ਆਉਂਦੀ ਰਹਿਣੀ ਹੈ। ਸਰਕਾਰ ਦੇ ਮਹਿਕਮੇ ਦੀ ਇਸ ਗ਼ਲਤੀ ਨਾਲ ਉਥੇ ਆਏ ਸਾਲ ਹੜ੍ਹ ਆਣੇ ਹਨ ਔਰ ਉਥੋਂ ਦੇ ਲੋਕਾਂ ਦੀ ਜ਼ਮੀਨ ਖ਼ਰਾਬ ਹੋਣੀ ਹੈ। ਇਕ ਤਾਂ ਇਹ ਆਪ ਉਨ੍ਹਾਂ ਦੀ ਜ਼ਮੀਨ ਖ਼ਰਾਬ ਕਰਦੇ ਹਨ ਫਿਰ ਉਨ੍ਹਾਂ ਨੂੰ ਕਹਿੰਦੇ ਹਨ ਕਿ ਜ਼ਬਰਦਸਤੀ ਵਗਾਰ ਦਿਓ।

ਇਹ ਸਰਕਾਰ ਜਿਹੜੀ ਬੇਕਾਰਾਂ ਨੂੰ ਕੋਈ allowance ਨਹੀਂ ਦਿੰਦੀ ਇਸ ਨੂੰ ਕੋਈ ਹੱਕ ਨਹੀਂ ਕਿ ਇਹ ਲੋਕਾਂ ਤੋਂ ਬਗੈਰ ਪੈਸੇ ਦਿੱਤੇ ਜ਼ਬਰਦਸਤੀ ਕੰਮ ਲਏ।

**Chief Parliamentary Secretary** : Sir, there should be no repetition.

**ਚੌਧਰੀ ਬਲਬੀਰ ਸਿੰਘ** : ਮੈਂ ਕਿਥੇ ਕੋਈ ਚੀਜ਼ repeat ਕੀਤੀ ਹੈ ?

**Mr. Deputy Speaker** : Please wind up and do not make a repetition.

**ਚੌਧਰੀ ਬਲਬੀਰ ਸਿੰਘ** : ਮੈਂ ਤਾਂ ਸਿਰਫ ਇਹ ਗੱਲ ਕਹਿਣੀ ਹੈ ਕਿ ਇਥੇ ਇਹ ਕਿਹਾ ਗਿਆ ਹੈ ਕਿ ਜਿਹੜੇ ਵਿਹਲੇ ਹੁੰਦੇ ਹਨ ਉਹ ਕੁੜੀਆਂ ਨੂੰ ਛੇੜਦੇ ਹਨ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੇ ਕੁੜੀਆਂ ਨੂੰ ਕੀ ਛੇੜਨਾ ਹੈ, ਕੁੜੀਆਂ ਨੂੰ ਤਾਂ ਵਜ਼ੀਰਾਂ ਦੇ ਮੁੰਡੇ ਛੇੜਦੇ ਹਨ।

श्री उपाध्यक्ष : आप प्वाइंट आफ आर्डर उठा सकते हैं। (He can raise a point of order.

ਚੌਧਰੀ ਬਲਬੀਰ ਸਿੰਘ : ਡਿਪਟੀ ਸਪੀਕਰ ਸਾਹਿਬ, ਇਹ ਤਾਂ ਸਰਦਾਰ ਰਾਮ ਦਿਆਲ ਸਿੰਘ ਨੇ ਕਿਹਾ ਸੀ ਕਿ ਪਿੰਡਾਂ ਵਿਚ ਜਿਹੜੇ ਵਿਹਲੜ ਮੁਸ਼ਟੰਡੇ ਹਨ ਉਹ ਲੋਕਾਂ ਦੀਆਂ ਕੁੜੀਆਂ ਨੂੰ ਛੇੜਦੇ ਹਨ। ਮੈਂ ਕਹਿੰਦਾ ਹਾਂ ਕਿ ਉਹ ਲੋਕੀ ਲੋਕਾਂ ਦੀਆਂ ਕੁੜੀਆਂ ਨੂੰ ਨਹੀਂ ਛੇੜਦੇ। ਜਿਹੜੇ ਵਜ਼ੀਰਾਂ ਦੇ ਪੁਤਰ ਹਨ ਉਹ ਲੋਕਾਂ ਦੀਆਂ ਕੁੜੀਆਂ ਨੂੰ ਛੇੜਦੇ ਹਨ ਔਰ Development ਅਫਸਰਾਂ ਜਾਂ B. D. Os. ਦੀ ਹਿੰਮਤ ਨਹੀਂ ਕਿ ਉਹ ਉਨ੍ਹਾਂ ਨੂੰ ਆਖ ਵੀ ਸਕਣ ਕਿ ਤੁਸੀਂ ਕੁੜੀਆਂ ਨੂੰ ਛੇੜਨਾ ਛਡ ਕੇ ਬੰਨ੍ਹ ਬਣਾਓ। ਇਸ ਬਿਲ ਦਾ ਵਜ਼ੀਰਾਂ ਦੇ ਮੁੰਡਿਆਂ ਤੇ ਕੋਈ ਅਸਰ ਨਹੀਂ ਪੈਣਾ ਕਿਉਂਕਿ ਉਨ੍ਹਾਂ ਨੇ ਕੰਮ ਨਹੀਂ ਕਰਨਾ ਭਾਵੇਂ B. D. O. ਉਨ੍ਹਾਂ ਨੂੰ ਕੰਮ ਕਰਨ ਲਈ ਕਹਿੰਦਾ ਰਹੇ। ਇਹ B. D. O. ਦੇ ਅਖਤਿਆਰ ਵਿਚ ਨਹੀਂ ਹੋਣਾ ਕਿ ਉਨ੍ਹਾਂ ਨੂੰ ਕੁਝ ਕਹਿ ਸਕੇ।

ਡਿਪਟੀ ਸਪੀਕਰ ਸਾਹਿਬ, ਇਕ ਪਾਸੇ ਤਾਂ ਇਹ ਕਹਿੰਦੇ ਹਨ ਕਿ ਇਥੇ ਲੋਕ ਕੰਮ ਕਰਨ ਵਾਸਤੇ ਤਿਆਰ ਹਨ ਤੇ ਦੂਜੇ ਪਾਸੇ ਇਹ ਕਹਿ ਰਹੇ ਹਨ ਕਿ ਇਸ ਬਿਲ ਨੂੰ ਪਾਸ ਕਰੋ ਜਿਹੜਾ ਕਿ ਜਬਰੀ ਕੰਮ ਲੈਣ ਲਈ ਹੈ। ਮੈਂ ਪੁਛਦਾ ਹਾਂ ਕਿ ਜੇ ਲੋਕ ਕੰਮ ਕਰਨ ਵਾਸਤੇ ਆਪ ਤਿਆਰ ਹਨ ਤਾਂ ਇਸ ਬਿਲ ਦੀ ਕੀ ਲੋੜ ਹੈ।

**Mr. Deputy Speaker** : The hon. Member is making repetitions.

ਚੌਧਰੀ ਬਲਬੀਰ ਸਿੰਘ : ਡਿਪਟੀ ਸਪੀਕਰ ਸਾਹਿਬ, ਮੇਰੀ ਜਿਹੜੀ speech ਹੈ ਉਹ ਵੇਖ ਲਓ ਕਿ ਕਿਧਰੇ ਕੋਈ ਇਕ point ਵੀ repeat ਨਹੀਂ ਕੀਤਾ ਗਿਆ ਹੈ।

ਮੈਂ ਕਹਿੰਦਾ ਹਾਂ ਕਿ ਸਰਕਾਰ ਨੇ ਇਸ ਬਿਲ ਰਾਹੀਂ ਲੋਕਾਂ ਤੇ ਜਜ਼ੀਆ ਲਗਾ ਦਿੱਤਾ ਹੈ। ਇਹ ਇਕ ਤਰ੍ਹਾਂ ਦਾ ਨਵਾਂ tax ਲਗਾਇਆ ਗਿਆ ਹੈ ਔਰ ਇਹ ਉਹ tax ਹੈ ਜਿਸ ਦੇ ਬਾਰੇ ਇਹ ਖੁਦ ਕਹਿੰਦੇ ਸਨ ਕਿ ਇਹ ਇਨ੍ਹਾਂ ਦੀ ਪਾਰਟੀ ਦੀ ਨੀਤੀ ਦੇ ਖਿਲਾਫ ਹੈ।

ਡਿਪਟੀ ਸਪੀਕਰ ਸਾਹਿਬ, ਅਸੀਂ ਤੀਜੀ ਪੰਜ-ਸਾਲਾ ਪਲਾਨ ਤੇ ਬਹਿਸ ਕੀਤੀ ਹੈ ਅਤੇ ਇਸ ਹਾਊਸ ਵਿਚ ਬਜਟ ਅਤੇ ਸਪਲੀਮੈਂਟਰੀ ਬਜਟ ਤੇ ਵਿਚਾਰ ਕੀਤੀ ਹੈ ਅਤੇ ਇਹ ਵੇਖਿਆ ਹੈ ਕਿ Irrigation Department ਨੂੰ ਜੋ ਰਕਮ ਦੂਜੀ ਪੰਜ-ਸਾਲਾ ਪਲਾਨ ਵਿਚ ਖਰਚ ਕਰਨ ਲਈ ਦਿਤੀ ਗਈ ਸੀ ਉਹ ਇਹ ਸਾਰੀ ਦੀ ਸਾਰੀ ਖਰਚ ਨਹੀਂ ਕਰ ਸਕਿਆ। ਮੈਂ ਇਹ ਕਹਿ ਰਿਹਾ ਸਾਂ ਕਿ ਇਸ ਮਹਿਕਮੇ ਪਾਸ ਰੁਪਿਆ ਸੀ ਅਤੇ ਇਸ ਰੁਪਏ ਵਿਚ ਉਹ ਰਕਮ ਵੀ ਸ਼ਾਮਿਲ ਸੀ ਜੋ water-logging ਵਾਸਤੇ ਰਖੀ ਗਈ ਸੀ ਅਤੇ ਜੋ drainge ਦੀ ਸ਼ਕਲ ਵਿਚ ਖਰਚ ਕੀਤੀ ਜਾਣੀ ਸੀ ਅਤੇ ਜੇਕਰ ਉਹ ਰਕਮ ਖਰਚ ਕੀਤੀ ਜਾਂਦੀ ਤਾਂ ਅਸੀਂ ਇਸ ਮਸਲੇ ਨੂੰ ਬਹੁਤ ਹੱਦ ਤਕ ਠੀਕ ਕਰ ਸਕਦੇ ਸਾਂ। ਪਰ ਉਹ ਰੁਪਿਆ ਖਰਚ ਨਹੀਂ ਕੀਤਾ ਗਿਆ ਅਤੇ ਵਾਪਸ ਸੈਂਟਰ ਨੂੰ ਜਾ ਰਿਹਾ ਹੈ। ਇਸ ਸੂਬੇ ਨੇ ਜੋ ਹਿਸਾ ਪਾਇਆ ਸੀ ਉਸ ਦਾ ਵੀ ਕੁਝ ਹਿਸਾ ਖਰਚ ਨਹੀਂ ਕੀਤਾ ਗਿਆ। ਡਿਪਟੀ ਸਪੀਕਰ ਸਾਹਿਬ, ਇਸ ਸਾਰੀ ਰਕਮ ਦਾ 15 % ਤੋਂ ਜ਼ਿਆਦਾ ਪਿਆ ਹੈ। ਇਹ ਮਹਿਕਮਾ ਪਿਛਲੇ ਪੰਜਾਂ ਸਾਲਾਂ ਵਿਚ ਖਰਚ ਨਹੀਂ ਕਰ ਸਕਿਆ।

सिंचाई तथा विद्युत मंत्री : यह गलत है ।

**ਚੌਧਰੀ ਬਲਬੀਰ ਸਿੰਘ** : ਜਨਾਬ, ਡਿਪਟੀ ਸਪੀਕਰ ਸਾਹਿਬ, ਮੇਰੇ ਪਾਸ ਤਾਂ ਇਸ ਸੰਬੰਧ ਵਿਚ figures ਹਨ। ਮੈਂ ਆਪ ਨੂੰ ਪੜ੍ਹ ਕੇ ਦਸ ਸਕਦਾ ਹਾਂ। ਵਜ਼ੀਰ ਸਾਹਿਬ ਨੇ ਤਾਂ ਕਹਿ ਦਿਤਾ ਹੈ ਕਿ ਇਹ ਗਲਤ ਹੈ ਪਰ ਮੈਂ ਤੁਹਾਡੇ ਰਾਹੀਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਕਿੰਨੀ ਰਕਮ ਇਹ ਖਰਚ ਨਹੀਂ ਕਰ ਸਕੇ ।

**Mr. Deputy Speaker** : The hon. Member should wind up his speech. He is in the habit of repeating his arguments again and again.

**ਚੌਧਰੀ ਬਲਬੀਰ ਸਿੰਘ** : ਜਨਾਬ, ਮੈਂ wind up ਕਰ ਰਿਹਾ ਹਾਂ । ਮੈਂ ਤਾਂ ਸਿਰਫ ਇਹ ਅਰਜ਼ ਕਰ ਰਿਹਾ ਸਾਂ ਕਿ Irrigation Department ਨੂੰ ਜਿੰਨੀ ਰਕਮ allocate ਕੀਤੀ ਗਈ ਸੀ ਉਹ ਇਹ ਖਰਚ ਨਹੀਂ ਕਰ ਸਕੇ ਅਤੇ ਉਹ ਰਕਮ ਕਿੰਨੀ ਸੀ ਇਸ ਦੇ ਬਾਰੇ ਵਿਚ ਮੇਰੇ ਪਾਸ ਸਾਰੀਆਂ figures ਮੌਜੂਦ ਹਨ । 13 ਕਰੋੜ 16 ਲਖ 43 ਹਜ਼ਾਰ ਦੀ ਰਕਮ ਦੂਜੀ ਪੰਜ-ਸਾਲਾ ਪਲਾਨ ਵਿਚ ਖਰਚ ਕਰਨ ਲਈ ਦਿਤੀ ਗਈ ਸੀ ਪਰ ਇਸ ਵਿਚੋਂ 12 ਕਰੋੜ 50 ਲਖ ਰੁਪਏ ਦੀ ਰਕਮ ਖਰਚ ਕੀਤੀ ਗਈ ਹੈ । ਇਸ ਵਿਚੋਂ 8.10 % ਰਕਮ ਇਹ ਖਰਚ ਨਹੀਂ ਕਰ ਸਕੇ । ਇਸੇ ਤਰ੍ਹਾਂ main purposes ਲਈ ਰਖੀ ਗਈ ਰਕਮ ਵਿਚੋਂ 8.50 % ਖਰਚ ਨਹੀਂ ਕੀਤਾ ਗਿਆ ਅਤੇ multi-purpose projects ਵਿਚੋਂ 8.10 % ਖਰਚ ਨਹੀਂ ਕੀਤਾ ਗਿਆ ।

**Mr. Deputy Speaker** : The hon. Member is not relevant. If he continues to be irrelevant, I will have to order him to resume his seat.

**ਚੌਧਰੀ ਬਲਬੀਰ ਸਿੰਘ** : ਇਸੇ ਤਰ੍ਹਾਂ multipurpose power projects ਵਿਚੋਂ 27.71 % ਖਰਚ ਨਹੀਂ ਕੀਤਾ ਗਿਆ । ਇਸ ਸਕੀਮ ਵਿਚ drainage ਦੀ ਸਕੀਮ ਆਉਂਦੀ ਹੈ ।

**Mr. Deputy Speaker** : The hon. Member is not relevant. He may please resume his seat.

**ਚੌਧਰੀ ਬਲਬੀਰ ਸਿੰਘ** : ਜਨਾਬ, ਮੈਂ ਇੰਨਾਂ ਹੀ ਕਹਿੰਦਾ ਹੋਇਆ ਇਹ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਪਾਸ ਨਹੀਂ ਕਰਨਾ ਚਾਹੀਦਾ ਅਤੇ ਇਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ ।

**ਸਰਦਾਰ ਅਜਮੇਰ ਸਿੰਘ** (ਸਮਰਾਲਾ 'ਜਨਰਲ') : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਸ ਬਿਲ ਤੇ ਜਿੰਨੀ ਵੀ criticism ਇਸ ਹਾਊਸ ਵਿਚ ਹੋਈ ਹੈ ਮੈਨੂੰ ਦੋ ਸਪੀਚਾਂ ਸੁਣ ਕੇ ਹੈਰਾਨੀ ਹੋਈ ਹੈ । ਦੋ ਕਿਉਂ, ਮੈਂ ਆਪਣੇ ਆਪ ਨੂੰ correct ਕਰਦਾ ਹਾਂ ਕਿ ਇਕੋ ਸਪੀਚ ਨੂੰ ਸੁਣ ਕੇ ਹੈਰਾਨੀ ਹੋਈ ਹੈ । ਕਿਉਂਕਿ ਚੌਧਰੀ ਬਲਬੀਰ ਸਿੰਘ ਨੇ ਤਾਂ ਹਰ ਗੱਲ ਤੇ, ਭਾਵੇਂ ਕੋਈ ਸੁਝੇ ਨਾ ਸੁਝੇ, ਦਲੀਲ ਹੋਵੇ ਨਾ ਹੋਵੇ

ਵਜ਼ਨ ਹੋਵੇ ਨਾ ਹੋਵੇ ਮੁਖਾਲਫਤ ਕਰਨੀ ਹੀ ਹੈ । ਪਰ ਭੜੋਲੀਆਂ ਸਾਹਿਬ ਦੀ ਤਕਰੀਰ ਸੁਣਕੇ ਮੈਨੂੰ ਬਹੁਤ ਹੀ ਹੈਰਾਨੀ ਹੋਈ । ਉਹ ਤਾਂ ਕਾਫੀ ਸਿਆਣੇ ਮੈਂਬਰ ਹਨ ਪਰ ਜੋ ਸਪੀਚ ਉਨ੍ਹਾਂ ਇਸ ਬਿਲ ਤੇ ਕੀਤੀ ਹੈ ਜੇਕਰ ਮੈਂ ਉਸ ਨੂੰ propaganda speech ਜਾਂ ਕੋਈ ਸਟੰਟ ਸਪੀਚ ਕਹਾਂ ਅਤੇ ਵੋਟਾਂ ਲੈਣ ਦੀ ਖਾਤਰ ਕੀਤੀ ਗਈ ਸਪੀਚ ਕਹਾਂ ਤਾਂ ਕੋਈ ਗਲਤੀ ਨਹੀਂ ਹੋਵੇਗੀ । ਇਨ੍ਹਾਂ ਦੀ ਸਪੀਚ ਨੂੰ ਫੋਲ ਕੇ ਦੇਖੀਏ ਤਾਂ ਪਤਾ ਲਗਦਾ ਹੈ ਕਿ ਕਿਸੇ ਗੱਲ ਤੇ ਇਨ੍ਹਾਂ ਨੂੰ ਇਤਰਾਜ਼ ਕਰਨ ਦੀ ਗੁੰਜਾਇਸ਼ ਨਹੀਂ ਸੀ । ਉਸ ਆਦਮੀ ਨੂੰ ਇਤਰਾਜ਼ ਨਹੀਂ ਕਰਨਾ ਚਾਹੀਦਾ ਜੋ ਸਚਮੁਚ ਦਿਹਾਤੀ ਜਨਤਾ ਦਾ ਭਲਾ ਚਾਹੁੰਦਾ ਹੋਵੇ, ਜੋ ਇਹ ਚਾਹਵੇ ਕਿ ਦਿਹਾਤੀ ਜਨਤਾ ਤੇ ਮੁਸੀਬਤ ਨਾ ਆਵੇ, ਟਲ ਜਾਵੇ, ਜਾਂ ਇਕਠਿਆਂ ਟਾਲੀ ਜਾ ਸਕੇ । ਸੱਚਮੁੱਚ ਹਰ ਸਾਲ ਨੁਕਸਾਨ ਦਿਹਾਤ ਵਿਚ ਹੁੰਦਾ ਸੀ ਪਰ ਇਕ ਫਾਇਦੇ ਦੇ ਕੰਮ ਦੀ ਮੁਖਾਲਫਤ ਕਰਨਾ ਮੁਨਾਸਬ ਨਹੀਂ ਸੀ ਅਤੇ ਇਹੀ ਸਮਝਿਆ ਜਾ ਸਕਦਾ ਹੈ ਕਿ ਜੋ ਭਲਾਈ ਦਾ ਕੰਮ ਕਰੇ ਉਸ ਦੀ ਮੁਖਾਲਫਤ ਕੀਤੀ ਜਾਵੇ। ਇਸ ਤੋਂ ਇਹੋ ਪਤਾ ਲਗਦਾ ਹੈ ਕਿ ਇਹ ਦਿਹਾਤੀ ਜਨਤਾ ਦਾ ਭਲਾ ਨਹੀਂ ਚਾਹੁੰਦੇ । ਭਲਾ ਤਾਂ ਹੀ ਹੋ ਸਕਦਾ ਹੈ ਜੇਕਰ ਸਭ ਇਸ ਪਾਸੇ ਧਿਆਨ ਦੇਣ । ਗੌਰਮੈਂਟ ਕੁਝ ਕਰੇ ਜਾਂ ਨਾ ਕਰੇ । ਹਰ ਮਸਲੇ ਤੇ ਬੜੇ ਉਚੇਜੇ ਢੰਗ ਨਾਲ ਤਕਰੀਰ ਕਰਨ ਵਾਲਾ ਆਦਮੀ ਵੀ ਜੇਕਰ ਇਸ ਬਿਲ ਦੀ ਮੁਖਾਲਫਤ ਕਰੇ ਤਾਂ ਹੈਰਾਨੀ ਜ਼ਰੂਰ ਹੁੰਦੀ ਹੈ । ਸਗੋਂ ਜਦੋਂ ਵੀ ਕੋਈ ਅੱਛਾ ਕੰਮ ਸਰਕਾਰ ਆਪਣੇ ਜ਼ਿੰਮੇ ਲਵੇ ਤਾਂ ਉਸਦੀ ਮੁਖਾਲਫਤ ਅਜਿਹਾ ਮੈਂਬਰ ਕਰੇਗਾ, ਇਸ ਦੀ ਆਸ ਨਹੀਂ ਸੀ । ਮੈਂ ਤਾਂ ਕਹਿੰਦਾ ਹਾਂ ਕਿ ਗੌਰਮੈਂਟ ਹਕਬਜਾਨਬ ਹੈ ਇਸ ਬਿਲ ਨੂੰ ਲਿਆਣ ਵਿਚ । ਜੇਕਰ ਕੋਈ ਭਲੇ ਦਾ ਕੰਮ ਹੋਵੇ, ਸਾਂਝਾ ਕੰਮ ਹੋਵੇ ਅਤੇ ਉਸ ਦੇ ਕਰਨ ਵਿਚ ਜੇਕਰ ਮੁਖਾਲਫਤ ਕੀਤੀ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਸ ਬਿਲ ਦਾ ਲਿਆਣਾ ਜ਼ਿਆਦਾ ਜ਼ਰੂਰੀ ਹੋ ਜਾਂਦਾ ਹੈ ।

ਡਿਪਟੀ ਸਪੀਕਰ ਸਾਹਿਬ, ਸਾਡੇ old customs ਦਾ ਜਿਥੋਂ ਤਕ ਸਬੰਧ ਹੈ ਜਿਥੇ ਵੀ ਪਿੰਡ ਦਾ ਸਾਂਝਾ ਕੰਮ ਹੁੰਦਾ ਸੀ ਸਾਰੇ ਰਲ ਕੇ ਕਰਦੇ ਸਨ । ਜੀ ਪ੍ਰਤੀ, ਹਲ ਪ੍ਰਤੀ ਜਾਂ ਘਰ ਪ੍ਰਤੀ ਉਗਰਾਹੀ ਕਰ ਲਈ ਜਾਂਦੀ ਸੀ । ਯੱਗ ਕਰਨਾ ਹੋਵੇ, ਪੈਸੇ ਇਕੱਠੇ ਕਰ ਲਏ ਜਾਂਦੇ ਸਨ, ਧਰਮਸਾਲਾ ਬਣਾਣੀ ਹੋਵੇ, ਖੂਹ ਪੁਟਣਾ ਹੋਵੇ ਜਾਂ ਪਿੰਡ ਵਿਚ ਗੁਰਦਵਾਰਾ ਬਣਾਉਣਾ ਹੋਵੇ ਸਾਰੇ ਇਕਠੇ ਬੈਠ ਕੇ ਫੈਸਲਾ ਕਰਦੇ ਸਨ ਅਤੇ ਹਰਿਕ ਘਰ ਦਾ ਜੀ, ਉਸ ਕੰਮ ਵਿਚ ਹਿੱਸਾ ਪਾਉਂਦਾ ਸੀ । ਮੈਂ ਇਤਰਾਜ਼ ਕਰਨ ਵਾਲਿਆਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਉਸ ਸਮੇ ਮੁਆਵਜ਼ਾ ਲੈਂਦੇ ਸਨ ? There was a community life in villages । ਅਜ ਤਕ ਉਹ memory fresh ਹੈ ਕਿ ਕਿਸ ਤਰੀਕੇ ਨਾਲ ਕੰਮ ਹੋਇਆ ਕਰਦਾ ਸੀ । ਵਿਆਹ ਸ਼ਾਦੀ ਵਿਚ ਤੇ ਹਰ ਅਛੀ ਗਲ ਤੇ ਸਾਰਾ ਪਿੰਡ ਤਿਆਰ ਹੋ ਜਾਂਦਾ ਸੀ । ਵਿਆਹ ਤੇ ਨਿਉਂਦੇ ਦੀ ਰਸਮ ਉਸ ਸਮੇਂ ਦੀ ਹੀ ਹੈ ਤਾਂ ਜੋ ਕੋਈ ਵੀ ਪਿੰਡ ਦੀ ਬਿਹਤਰੀ ਵਾਸਤੇ ਕੰਮ ਹੋਵੇ ਉਹ ਇਕਠੇ ਮਿਲਕੇ ਕੀਤਾ ਜਾ ਸਕੇ । ਅਤੇ ਇਸ ਤਰ੍ਹਾਂ ਦੀ ਕੋਈ ਗੱਲ ਵਿਰੋਧਤਾ ਵਾਲੀ ਨਹੀਂ ਸੀ ।

ਇਸ ਬਿਲ ਰਾਹੀਂ ਦੋ ਗੱਲਾਂ ਕੀਤੀਆਂ ਜਾ ਰਹੀਆਂ ਹਨ । ਇਕ public purposes ਨੂੰ define ਕਰਨਾ ਅਤੇ ਦੂਜੀ development of drainage ਅਤੇ clearance of waterlogging ਇਹ ਬਿਲ ਕਿਸੇ ਇਕੱਲੇ ਵਾਸਤੇ ਨਹੀਂ ਜਾਂ ਕਮਿਊਨਿਸਟਾਂ ਵਾਸਤੇ ਨਹੀਂ, ਇਹ ਹਰਿਕ ਦੇ ਮੁਤਲਕ ਹੈ ਕਿ ਜਿਥੇ ਲੋਕ ਭਲਾਈ

[ਸਰਦਾਰ ਅਜਮੇਰ ਸਿੰਘ]
ਦਾ ਕੰਮ ਹੋਵੇ ਉਥੇ ਲੋਕਾਂ ਨੂੰ ਉਸ ਕੰਮ ਤੇ ਲਗਾਇਆ ਜਾ ਸਕੇ। ਪ੍ਰੇਰਨਾ ਕੀਤੀ ਜਾ ਸਕਦੀ ਹੈ। ਇਸ ਬਿਲ ਦੇ ਰਾਹੀਂ uniform provision ਕੀਤਾ ਗਿਆ ਹੈ। ਲੋਕਾਂ ਨੂੰ ਕਿਹਾ ਜਾਵੇਗਾ ਕਿ ਫਲਾਣਾ ਕੰਮ ਕਰਨਾ ਹੈ ਅਤੇ ਫਿਰ ਉਨ੍ਹਾਂ ਨੂੰ ਕੰਮ ਲਈ ਬੁਲਾਇਆ ਜਾਵੇਗਾ, ਬਿਲਾ ਤਮੀਜ਼ ਦੇ ਭਾਵੇਂ ਉਹ ਅਮੀਰ ਹੈ ਜਾਂ ਗਰੀਬ। ਹਰ ਆਦਮੀ ਖਾਸ ਉਮਰ ਦੇ ਤਹਿਤ ਹੋਵੇ ਤਾਂ ਉਸ ਨੂੰ ਸਾਂਝੇ ਕੰਮ ਲਈ ਭਲਾਈ ਦੇ ਕੰਮ ਲਈ ਬੁਲਾਇਆ ਜਾ ਸਕਦਾ ਹੈ ਅਤੇ ਜਿਥੇ waterlogging ਹੈ ਉਥੇ ਇਸ ਨੂੰ ਰੋਕਣ ਜਾਂ ਦੂਰ ਕਰਨ ਲਈ ਲਗਾਇਆ ਜਾ ਸਕਦਾ ਹੈ

ਜਿਥੋਂ ਤਕ Scheduled Castes ਦਾ ਸਬੰਧ ਹੈ, ਇਹ ਕਿਹਾ ਗਿਆ ਹੈ ਕਿ ਉਨ੍ਹਾਂ ਲਈ ਹਾਨੀਕਾਰਕ ਹੈ ਪਰ ਜੇਕਰ ਇਸ ਤਰ੍ਹਾਂ ਹੈ ਤਾਂ ਉਹ ਉਨ੍ਹਾਂ ਹੀ ਮੁਜ਼ਿਰ Scheduled Castes ਵਾਸਤੇ ਹੈ ਜਿੰਨਾਂ ਕਿ ਜ਼ਿਮੀਂਦਾਰ ਵਾਸਤੇ। ਜਿਹੜੇ ਅਜ ਇਸ ਦੀ ਮੁਖਾਲਫਤ ਕਰਦੇ ਨੇ ਉਹ ਹੇਠਲੀ ਜਨਤਾ ਨੂੰ exploit ਕਰਨ ਦੇ ਯਤਨ ਕਰਦੇ ਨੇ। ਉਹ ਕੀ ਆਪਣੀ ignorance ਦਸਦੇ ਹਨ? ਮੈਂ ਸਚ ਦਸਾਂ ਕਿ ਉਨ੍ਹਾਂ ਦੀਆਂ intentions bad ਹਨ। ਕੀ ਉਨ੍ਹਾਂ ਦਾ ਝੁਕਾ ਚੀਨ ਵਲ ਨਹੀਂ? ਕੀ ਰੂਸ ਤੇ ਚੀਨ ਵਿਚ ਇਸ ਤਰ੍ਹਾਂ ਨਹੀਂ ਕੀਤਾ ਗਿਆ? ਅਜਿਹੀ criticism ਇਨ੍ਹਾਂ ਪਾਸੋਂ ਸੁਣ ਕੇ ਇਨ੍ਹਾਂ ਦੀ ਨੀਅਤ ਤੇ ਸ਼ਕ ਪੈਂਦਾ ਹੈ ਕਿ ਦੇਸ਼ ਦੀ ਭਲਾਈ ਦੇ ਕੰਮ ਵਿਚ ਜੋ ਮੁਖਾਲਫਤ ਕਰਦੇ ਹਨ ਉਹ ਕਿਵੇਂ ਦੇਸ਼ ਦੀ ਰੱਖਿਆ ਕਰ ਸਕਦੇ ਹਨ। ਤੁਸੀਂ ਸਾਂਝੇ ਕੰਮ ਵਾਸਤੇ ਇਕਠੇ ਹੋਣ ਲਈ ਤਿਆਰ ਨਹੀਂ ਤਾਂ ਡਰ ਹੈ ਕਿ ਜੇਕਰ ਚੀਨ ਨੇ ਬਾਰਡਰ ਤੇ ਕੋਈ ਮੁਸੀਬਤ ਪਾ ਦਿਤੀ ਤਾਂ ਤੁਸੀਂ ਉਨ੍ਹਾਂ ਨਾਲ ਖਲੋ ਕੇ ਅਸਾਡੀ ਮੁਖਾਲਫਤ ਕਰੋਗੇ।

**ਸ੍ਰੀ ਰਾਮ ਕਿਸ਼ਨ ਭੜੋਲਿਆਂ** : ਅਸੀਂ ਪਹਿਲਾਂ ਕੁਰਬਾਨੀ ਲਈ ਜਾਵਾਂਗੇ ਅਤੇ ਇਸ ਦੇਸ਼ ਦੀ ਰੱਖਿਆ ਕਰਾਂਗੇ।

**Sardar Ajmer Singh**: You will work as fifth columnist to communist countries.

**ਸ੍ਰੀ ਰਾਮ ਕਿਸ਼ਨ ਭੜੋਲਿਆਂ** : On a point of order, Sir. ਕੀ ਇਹ relevant ਬੋਲ ਰਹੇ ਹਨ? ਚੀਨ ਤੇ ਰੂਸ ਦਾ ਅਤੇ ਦੇਸ਼ ਦੇ border ਦਾ waterlogging ਨਾਲ ਕੀ ਤਅੱਲੁਕ ਹੈ ?

**श्री उपाध्यक्ष** : आपने इनके बारे में पहले तकरीर में ज़िक्र किया था। (The hon. Member had himself referred to such matter in his speech.)

(*Interruption by Sardar Dhanna Singh Gulshan*)

**श्री उपाध्यक्ष** : यह Bill Regional Committees से अच्छी तरह discuss हो कर आया है। इस में कोई major amendment भी नहीं है। अब दो तीन घंटे से यह discussion चल रही है। (This Bill has been received here after having been thoroughly

[Mr. Deputy Speaker]
discussed by the Regional Committees. Then no major amendment has been proposed and this discussion has been going on for the last two or three hours.)

**ਸਰਦਾਰ ਅਜਮੇਰ ਸਿੰਘ** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਮੈਂ ਕੋਈ ਤਿੱਖੀ ਗੱਲ ਨਹੀਂ ਕਹੀ ਅਤੇ ਨਾ ਹੀ ਮੈਂ ਕਹਿਣ ਦਾ ਆਦੀ ਹਾਂ। ਅਜ ਦੀ ਜਿਹੜੀ ਸਰਕਾਰ ਹੈ ਉਹ ਅਸੂਲਨ Democratic ਸਰਕਾਰ ਹੈ। ਇਸ ਲਈ ਏਥੇ Government of the people, Government for the people and Government by the people ਵਾਲੀ ਮਿਸਾਲ ਆਇਦ ਹੁੰਦੀ ਹੈ। ਇਸ ਦਾ ਖਜ਼ਾਨਾ ਕੋਈ ਵਖਰਾ ਨਹੀਂ ਹੈ, ਇਹ ਲੋਕਾਂ ਦਾ ਹੈ ਅਤੇ ਇਸ ਨੂੰ ਲੋਕਾਂ ਦੇ ਫਾਇਦੇ ਲਈ ਹੀ ਵਰਤੋਂ ਵਿਚ ਲਿਆਉਣਾ ਹੈ। ਜਿਤਨੀ ਵੀ ਹਿੰਦੁਸਤਾਨ ਦੀ ਆਬਾਦੀ ਹੈ ਉਹ ਸਾਰੀ ਦੀ ਸਾਰੀ ਏਥੋਂ ਦੀ man-power ਹੈ। ਜੇ ਇਸ ਨੂੰ ਠੀਕ ਤਰ੍ਹਾਂ ਵਰਤੋਂ ਵਿਚ ਲਿਆਂਦਾ ਜਾਵੇ ਤਾਂ ਇਸ ਨਾਲ ਬਹੁਤ ਸਾਰੇ ਭਲਾਈ ਦੇ ਮਸਲੇ ਹਲ ਹੋ ਸਕਦੇ ਹਨ। ਪਰ it is lying in waste. ਕੁਝ ਇਹੋ ਜਿਹੇ ਪਰਚਾਰ ਦੀ ਵਜਾਹ ਕਰਕੇ ਕੰਮ ਤੋਂ ਵੀ shirk ਕਰਦੇ ਹਨ। ਕੌਣ ਨਹੀਂ ਜਾਣਦਾ ਕਿ ਅੱਜ ਪਿੰਡਾਂ ਵਿਚ ਬਹੁਤ ਸਾਰੇ ਇਹੋ ਜਿਹੇ ਹਨ ਜਿਹੜੇ ਆਪਣਾ ਕੀਮਤੀ ਸਮਾ ਵਿਹਲੇ ਬਿਤਾਉਂਦੇ ਹਨ ? ਜਦੋਂ ਇਨ੍ਹਾਂ ਕੋਲ ਕੋਈ ਕੰਮ ਨਹੀਂ ਹੁੰਦਾ ਤਾਂ ਲੜਾਈ ਝਗੜਾ ਕਰਦੇ ਹਨ। ਪਰ ਜੇ ਉਨ੍ਹਾਂ ਨੂੰ ਕੰਮ ਤੇ ਲਾ ਦਿਤਾ ਜਾਵੇ ਤਾਂ ਕੀ ਹਰਜ ਹੈ ? ਕਈ ਤਰੀਕਿਆਂ ਨਾਲ ਉਨ੍ਹਾਂ ਨੂੰ political parties exploit ਕਰਦੀਆਂ ਹਨ ਅਤੇ ਕਹਿੰਦੀਆਂ ਹਨ ਕਿ ਜਦੋਂ ਸਰਕਾਰ ਤੁਹਾਨੂੰ ਕੋਈ ਕੰਮ ਨਹੀਂ ਦਿੰਦੀ, ਤੁਹਾਨੂੰ ਨੌਕਰੀਆਂ ਨਹੀਂ ਦਿੰਦੀ ਤਾਂ ਤੁਸੀਂ ਕਿਉਂ ਬੇਗਾਰ ਕਰੋ। ਇਸ ਦਾ ਸਹੀ ਹੱਲ ਤਾਂ ਇਹੋ ਹੈ ਕਿ ਉਨ੍ਹਾਂ ਨੂੰ public purpose ਵਾਸਤੇ ਵਰਤਿਆ ਜਾਵੇ। ਇਹ ਕਿੰਨਾ ਚੰਗਾ ਹੋਵੇ ਜੇ ਇਹ man-power ਲੋਕਾਂ ਦੇ ਭਲੇ ਲਈ ਅਤੇ common purposes ਲਈ ਵਰਤੀ ਜਾਵੇ। ਇਨ੍ਹਾਂ ਵਿਹਲੇ ਲੋਕਾਂ ਨੂੰ ਪਿੰਡਾਂ ਵਿਚ ਜਿਥੇ ਵੀ ਲੋੜ ਹੋਵੇ ਵਰਤਿਆ ਜਾ ਸਕਦਾ ਹੈ। ਇਸ ਤੋਂ ਇਲਾਵਾ ਸਰਕਾਰ ਨੇ ਇਹ ਵੀ ਵੇਖਣਾ ਹੈ ਕਿ ਕਦੋਂ ਕੋਈ ਕੰਮ ਲਿਆ ਜਾ ਸਕਦਾ ਹੈ। ਇਹ ਵੀ ਉਨ੍ਹਾਂ ਨੇ ਵੇਖਣਾ ਹੈ ਕਿ ਹਾੜ੍ਹੀ ਦੀ ਫਸਲ ਬੀਜਣ ਦਾ ਵਲਾ ਹੈ, ਇਹ ਕੰਮ ਲੈਣ ਦਾ ਹੈ ਯਾ ਨਹੀਂ, ਇਹ ਮੌਕਾ ਹੈ ਜਾਂ ਬੇਮੌਕਾ। ਉਨ੍ਹਾਂ ਤੋਂ ਕਮ ਉਦੋਂ ਕਰਾਇਆ ਜਾਵੇਗਾ ਜਦੋਂ ਕੰਮ ਲਿਆ ਜਾ ਸਕਦਾ ਹੋਵੇ। ਜਿਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਅੱਜ ਕਈ ਪਿੰਡਾਂ ਵਿਚ ਸੇਮ ਦਾ ਮਸਲਾ ਹੈ। ਪਿੰਡਾਂ ਵਾਲੇ ਕਹਿੰਦੇ ਹਨ ਕਿ ਤੁਸੀਂ ਇਕ ਇਕ ਫੁਟ ਤੇ ਨਿਸ਼ਾਨ ਲਾਉ; ਅਸੀਂ ਹੁਣ ਪੁਟਣਾ ਸ਼ੁਰੂ ਕਰ ਦਿਆਂਗੇ ; ਉਹ ਤਾਂ ਮਹਿਜ਼ ਸਰਕਾਰ ਦਾ ਇਸ਼ਾਰਾ ਹੀ ਭਾਲਦੇ ਹਨ। ਲੋਕ ਚਾਉ ਨਾਲ ਪਿੰਡਾਂ ਵਿਚ ਕੰਮ ਕਰਨ ਲਈ ਤਿਆਰ ਹਨ। ਮੈਂ ਨਹੀਂ ਸਮਝਦਾ ਕਿ ਪੰਡਿਤ ਜੀ ਉਥੇ ਜਾ ਕੇ ਕਿਸ ਤਰ੍ਹਾਂ ਕਹਿਣਗੇ ਕਿ ਤੁਸੀਂ ਕੰਮ ਨ ਕਰੋ। ਮੈਂ ਕਹਿੰਦਾ ਹਾਂ ਕਿ ਜੇ ਕੋਈ ਉਹ ਇਸ ਤਰ੍ਹਾਂ ਦੀ ਗੱਲ ਕਰਨਗੇ ਵੀ ਤਾਂ ਉਨ੍ਹਾਂ ਨੂੰ ਲੋਕਾਂ ਨੂੰ face ਕਰਨਾ ਮੁਸ਼ਕਲ ਹੋ ਜਾਵੇਗਾ। ਕੀ ਤੁਸੀਂ ਉਨ੍ਹਾਂ ਨੂੰ ਇਹ ਕਹੋਗੇ ਕਿ ਤੁਸੀਂ ਕੋਈ ਕੰਮ ਨਾ ਕਰੋ, ਇਨ੍ਹਾਂ ਤੋਂ 2-8 ਰੁਪਏ ਦਿਹਾੜੀ ਲਵੋ। ਜਦੋਂ ਗ਼ੈਰ ਮੁਲਕਾਂ ਦੀ ਗੱਲ ਕਰਦੇ ਹਾਂ ਅਸੀਂ ਇਹ ਨਹੀਂ ਵੇਖਦੇ ਕਿ ਉਹ ਇਸ ਮੁਲਕ ਵਿਚ ਵੀ

5 p.m.

[ ਪੰਡਤ ਰਾਮ ਕਿਸ਼ਨ ਭੜੋਲੀਆਂ ]

ਰਹੇ । ਤੁਸੀਂ ਹਾਲੇ ਵੀ ਇਸ ਤੇ ਅਮਲ ਨਹੀਂ ਕਰਨਾ ਜਿਸ ਕਰ ਕੇ ਲੋਕ ਤੁਹਾਡੀ ਨੀਅਤ ਤੇ ਸ਼ਕ ਕਰਦੇ ਨੇ । ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਲੋਕ ਜਿਹੜਾ ਤੁਹਾਡੀ ਨੀਅਤ ਤੇ ਸ਼ਕ ਕਰਦੇ ਨੇ ਇਸ ਦੀ ਕੀ ਵਜਾਹ ਹੈ । 1956 ਵਿਚ ਜਦੋਂ ਰਿਜਨਲ ਫਾਰਮੂਲਾ ਦਿੱਲੀ ਵਿਚ ਬਣਾਇਆ ਗਿਆ ਸੀ ਤਾਂ ਉਸ ਵਿਚ ਚਾਰ ਗੱਲਾਂ ਕਹੀਆਂ ਗਈਆਂ ਸਨ ਕਿ ਇਨ੍ਹਾਂ ਤੇ ਫੌਰੀ ਅਮਲ ਕੀਤਾ ਜਾਏ । ਮੈਂ ਤੁਹਾਨੂੰ ਉਹ ਚਾਰ ਗੱਲਾਂ ਗਿਣਾਉਂਦਾ ਹਾਂ । ਪਹਿਲੀ ਗੱਲ ਇਹ ਸੀ ਕਿ ਪੰਜਾਬੀ ਦਾ ਇਕ ਅਲੱਗ department ਖੋਲਿਆ ਜਾਏਗਾ, ਦੂਜੀ ਇਹ ਕਿ district level ਤਕ ਸਾਰਾ ਕਾਰੋਬਾਰ ਪੰਜਾਬੀ ਵਿਚ ਹੋਏਗਾ, ਤੀਜੀ ਗੱਲ ਇਹ ਸੀ ਕਿ State level ਤੇ ਦੋਨਾਂ ਜ਼ਬਾਨਾਂ ਵਿਚ ਕੰਮ ਕਾਜ ਕੀਤਾ ਜਾਏਗਾ ਯਾਨੀ ਹਿੰਦੀ ਔਰ ਪੰਜਾਬੀ ਦੋਵੇਂ State ਦੀਆਂ ਜ਼ਬਾਨਾਂ ਹੋਣਗੀਆਂ ਔਰ ਚੌਥੀ ਗੱਲ ਇਹ ਕਹੀ ਗਈ ਸੀ ਕਿ ਪੰਜਾਬੀ ਜ਼ੋਨ ਵਿਚ ਸੱਚਰ ਫਾਰਮੂਲਾ ਉਸ ਵੇਲੇ ਤਕ ਲਾਗੂ ਰਹੇਗਾ ਜਦੋਂ ਤਕ ਕਿ ਦੋਵੇਂ ਪਾਸੇ ਬੈਠ ਕੇ ਕਿਸੇ ਇਕ ਚੀਜ਼ ਨੂੰ ਮੰਨ ਨਹੀਂ ਲੈਣਗੇ । ਤੁਸੀਂ ਚਾਰੇ ਗੱਲਾਂ ਤੇ ਅਮਲ ਨਹੀਂ ਕੀਤਾ ਔਰ ਨਾ ਕਰਨਾ ਚਾਹੁੰਦੇ ਹੋ । ਤੁਸਾਂ ਉਸ ਫੈਸਲੇ ਦੀ ਪਰਵਾਹ ਵੀ ਨਹੀਂ ਕੀਤੀ ਔਰ ਤੁਸੀਂ ਉਨ੍ਹਾਂ ਫੈਸਲਿਆਂ ਨੂੰ ਆਪਣੇ ਪੈਰਾਂ ਥੱਲੇ ਰੌਂਦ ਦਿੱਤਾ । ਇਸ ਤੋਂ ਅਲਾਵਾ ਮੈਂ ਹੋਰ ਦਸਦਾ ਹਾਂ । ਮੈਂ ਤੁਹਾਡੇ ਕੋਲੋਂ ਇਹ ਪੁਛਣਾ ਚਾਹੁੰਦਾ ਹਾਂ ਕਿ 14th August, 1948 ਦਾ resolution ਸ਼੍ਰੀਮਾਨ ਜੀ ਤੁਸੀਂ ਕਿਉਂ ਛਿਪਾ ਕੇ ਰਖਿਆ ਹੋਇਆ ਹੈ ? ਕਿਉਂ ਤੁਸੀਂ ਉਸ ਤੇ ਅਮਲ ਨਹੀਂ ਕੀਤਾ ? ਜਿਹੜਾ resolution ਸਾਰੇ ਮੁਲਕ ਲਈ ਪਾਸ ਕੀਤਾ ਗਿਆ ਸੀ ਉਸ ਉਤੇ ਤੁਸੀਂ ਕਿਉਂ ਅਮਲ ਨਹੀਂ ਕੀਤਾ । ਇਹੀ ਕਾਰਨ ਸੀ ਜਿਸ ਕਰਕੇ ਤੁਸੀਂ ਹਿੰਦੂਆਂ ਤੇ ਸਿਖਾਂ ਵਿਚ ਯਕਜਹਿਤੀ ਪੈਦਾ ਨਹੀਂ ਕਰ ਸਕੇ ।

ਅਗਲੀ ਗੱਲ ਜਿਹੜੀ ਮੈਂ ਕਹਿਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਤੁਸੀਂ ਇਸ ਤੇ ਅਮਲ ਕੀਤਾ ਕਿਉਂ ਨਹੀਂ ? ਤੁਸੀਂ ਇਹ ਇਸ ਲਈ ਨਹੀਂ ਕੀਤਾ ਅਤੇ ਜਾਣ ਬੁਝ ਕੇ ਢਿਲ ਪਾਉਂਦੇ ਆਏ ਹੋ ਕਿਉਂ ਕਿ ਇਥੇ ਪੰਜਾਬ ਦੇ ਵਿਚ ਜਿਹੜੀ ਹਿੰਦੀ ਰਖਿਆ ਸੰਮਤੀ ਦੀ agitation ਚਲੀ ਸੀ ਤੁਸੀਂ ਉਸ ਅਗੇ ਝੁਕ ਗਏ ਸੀ ਔਰ ਤੁਹਾਡੇ ਅੰਦਰ ਹਕੀਕੀ ਚੀਜ਼ ਤੇ ਅਮਲ ਕਰਨ ਦੀ ਜੁਰਤ ਨਾ ਪੈਦਾ ਹੋਈ । ਇਸ ਦੇ ਪਿੱਛੇ ਤੁਸੀਂ ਸਦਭਾਵਨਾ ਕਮੇਟੀ ਬਣਾ ਦਿਤੀ ਔਰ ਉਹ ਹਾਲੇ ਵੀ ਚਲ ਰਹੀ ਹੈ । ਉਸ ਦੇ ਬਾਅਦ ਅਕਾਲੀਆਂ ਨੇ ਪੰਜਾਬੀ ਸੂਬੇ ਦਾ ਮੁਤਾਲਬਾ ਕੀਤਾ ਹੈ. . . .

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਪੰਡਤ ਰਾਮ ਕਿਸ਼ਨ ਹੋਰੀ ਤੁਹਾਡੇ ਨਾਲ ਖਫਾ ਹੋਏ ਹੋਏ ਹਨ ਔਰ ਸਭ ਗਲਾਂ ਤੁਹਾਨੂੰ ਹੀ ਕਹੀ ਜਾਂਦੇ ਹਨ ।

**ਪੰਡਤ ਰਾਮ ਕਿਸ਼ਨ ਭੜੋਲੀਆਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਕਹਿ ਰਿਹਾ ਹਾਂ । ਅਗਰ ਇਹ ਇਸ ਨੂੰ ਪਹਿਲੇ ਅਪਨਾ ਲੈਂਦੇ ਤਾਂ ਨਾ ਸਿਖ ਫਿਰਕਾ ਪ੍ਰਸਤਾਂ ਨੂੰ ਜੁਰੱਤ ਪੈਂਦੀ ਕਿ ਉਹ ਪੰਜਾਬ ਦੇ ਅਮਨ ਨੂੰ ਭੰਗ ਕਰਨ ਤੇ ਨਾ ਹੀ ਹਿੰਦੂ ਫਿਰਕਾਪਰਸਤਾਂ ਨੂੰ ਜੁਰੱਤ ਪੈਂਦੀ ਕਿ ਉਹ ਇਸ ਸੂਬੇ ਦੀ ਫਿਜ਼ਾ ਨੂੰ ਖਰਾਬ ਕਰਨ ਔਰ ਇਸ ਦਾ ਨਤੀਜਾ ਇਹ ਹੋਇਆ ਹੈ ਕਿ ਜਿਹੜੇ ਹਕੀਕੀ ਆਰਥਕ ਮਸਲੇ ਨੇ ਉਹ ਲਾਂਭੇ ਪਏ ਹੋਏ ਨੇ ਔਰ ਇਨ੍ਹਾਂ ਨੂੰ ਲੜਾਉਣ ਤੋਂ ਸਿਵਾ ਹੋਰ ਕੋਈ ਕੰਮ ਨਹੀਂ ਬਣਿਆ ਹੋਇਆ

ਇਨ੍ਹਾਂ ਸਾਰਿਆਂ ਝਗੜਿਆਂ ਦੀ ਜ਼ਿਮੇਦਾਰ ਮੈਂ ਸਰਕਾਰ ਨੂੰ ਸਮਝਦਾ ਹਾਂ। (ਸਰਦਾਰ ਸਰੂਪ ਸਿੰਘ: ਇਹ ਖੁਦ ਫਿਰਕਾਪ੍ਰਸਤ ਨੇ) ਪਰ ਇਹ ਤੁਹਾਡੇ ਤੋਂ ਬਾਹਲੇ ਫਿਰਕਾਪ੍ਰਸਤ ਨਹੀਂ ਹਨ।

ਮੈਂ ਹੁਣ ਵੀ ਇਹ ਸਮਝਦਾ ਹਾਂ ਕਿ ਇਹ ਬਿਲ ਜਿਹੜਾ ਲਿਆਂਦਾ ਗਿਆ ਹੈ ਇਹ ਪੈਪਸੂ ਦੇ ਫਾਰਮੂਲੇ ਤੋਂ ਅਗੇ ਨਹੀਂ ਗਿਆ ਸਗੋਂ ਤੁਸੀਂ ਪਿਛੇ ਗਏ ਹੋ। ਪੈਪਸੂ ਵਿਚ ਜਿਹੜਾ ਫਾਰਮੂਲਾ ਸੀ ਉਸ ਦੇ ਮੁਤਾਬਕ ਉਥੇ ਜਿਹੜੀਆਂ ਅਦਾਲਤਾਂ ਸੀ ਉਨ੍ਹਾਂ ਵਿਚ ਵੀ ਇਹ ਲਾਗੂ ਸੀ ਪਰ ਇਸ ਦੇ ਮੁਤਾਬਕ ਇਥੇ ਇਹ ਲਾਗੂ ਨਹੀਂ ਰਹਿਣੀ ਔਰ ਇਹ ਚੀਜ਼ ਇਸ ਵਿਚੋਂ ਖਾਰਜ ਹੋ ਚੁਕੀ ਹੈ। (ਸਰਦਾਰ ਭੁਪਿੰਦਰ ਸਿੰਘ ਮਾਨ: ਨਹੀਂ ਇਹ ਉਸੇ ਤਰ੍ਹਾਂ ਹੈ। ਪੜ੍ਹ ਕੇ ਦੇਖ ਲਓ।) ਮੈਂ ਇਸ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ। ਮੇਰੇ ਪਾਸ ਵੀ ਇਹੋ ਹੀ ਬਿਲ ਹੈ ਜਿਹੜਾ ਤੁਹਾਡੇ ਕੋਲ ਹੈ। ਇਹ ਖਾਰਜ ਹੋ ਚੁਕੀ ਹੈ। ਅਖੀਰ ਵਿਚ ਦਸ ਦਿੱਤਾ ਗਿਆ ਹੈ ਕਿ Civil Courts ਵਿਚ ਇਸ ਚੀਜ਼ ਬਾਰੇ ਦੇਖਣਾ ਹਾਈ ਕੋਰਟ ਦਾ ਕੰਮ ਹੈ। ਇਸ ਵਿਚ technical ਰੁਕਾਵਟ ਪਾ ਦਿੱਤੀ ਗਈ ਹੈ। ਇਸ ਕਰ ਕੇ ਮਾਨ ਸਾਹਿਬ, ਮੈਂ ਤੁਹਾਡੇ ਨਾਲ agree ਨਹੀਂ ਕਰਦਾ। ਮੇਰੇ ਨੁਕਤਾ ਨਿਗਾਹ ਵਿਚ ਜਿਹੜੀ ਚੀਜ਼ ਤੇ ਪੈਪਸੂ ਵਿਚ ਅਮਲ ਹੋ ਰਿਹਾ ਸੀ ਉਸ ਅਲ ਨੂੰ ਇਸ ਵਿਚੋਂ ਖਾਰਜ ਕਰ ਦਿਤਾ ਗਿਆ ਹੈ।

ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਗੱਲ ਇਹ ਹੈ ਕਿ ਇਹ ਦੇਖਣ ਵਾਸਤੇ ਕਿ ਕਿਹੜੇ ਕਿਹੜੇ ਇਲਾਕਿਆਂ ਵਿਚ ਲੋਕ ਪੰਜਾਬੀ ਬੋਲਦੇ ਨੇ, ਇਕ ਪਿੰਡ ਨੂੰ ਇਕਾਈ ਮਨ ਲਿਆ ਜਾਏ, ਪਿੰਡ ਨੂੰ ਇਕਾਈ ਮਨ ਕੇ ਉਥੇ ਦੀ ਅਕਸਰੀਅਤ ਨੂੰ ਦੇਖਿਆ ਜਾਏ ਕਿ ਉਹ ਕੀ ਬੋਲੀ ਬੋਲਦੀ ਹੈ। ਜਿਥੋਂ ਤਕ ਪੰਜਾਬੀ ਬੋਲਣ ਵਾਲੇ ਇਲਾਕਿਆਂ ਦਾ ਸਬੰਧ ਹੈ ਮੈਂ ਅਰਜ਼ ਕਰਦਾ ਹਾਂ ਕਿ ਸਾਰੇ ਕਾਂਗੜੇ ਜ਼ਿਲੇ ਦੇ ਲੋਕ ਲਾਹੌਲ ਅਤੇ ਸਪਿਤੀ ਨੂੰ ਛਡ ਕੇ ਸਾਰੇ ਪੰਜਾਬੀ ਬੋਲਦੇ ਨੇ। ਇਸ ਲਈ ਇਸ ਜ਼ਿਲੇ ਨੂੰ ਪੰਜਾਬੀ ਰਿਜਨ ਨਾਲ ਸ਼ਾਮਲ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਪੰਜਾਬ ਦੇ ਨਾਲ ਲਗਦਾ ਜਿਹੜਾ ਪਹਾੜੀ ਇਲਾਕਾ ਹੈ, ਉਨ੍ਹਾਂ enclaves ਨੂੰ ਛਡ ਕੇ ਜਿਹੜੇ ਪੰਜਾਬ ਦਾ ਹਿਸਾ ਹਨ ਪਰ ਹਿਮਾਚਲ ਵਿਚ ਆ ਜਾਂਦੇ ਹਨ ਜਾਂ ਜਿਹੜੇ ਹਿਮਾਚਲ ਦੇ enclaves ਪੰਜਾਬ ਵਿਚ ਆ ਜਾਂਦੇ ਹਨ, ਉਸ ਸਾਰੇ ਇਲਾਕੇ ਦੇ ਲੋਕਾਂ ਨੂੰ ਪੰਜਾਬੀ ਜ਼ਬਾਨ ਵਿਚ ਤਾਲੀਮ ਦੇਣੀ ਚਾਹੀਦੀ ਹੈ ਔਰ medium of instruction ਬਾਰੇ ਖੁਲੱਮ ਖੁਲਾ ਇਲਾਨ ਹੋਣਾ ਚਾਹੀਦਾ ਹੈ ਕਿ ਇਹ ਪੰਜਾਬੀ ਹੋਣੀ ਚਾਹੀਦੀ ਹੈ ਜਿਸ ਦੀ ਲਿਪੀ ਗੁਰਮੁਖੀ ਹੋਏ। ਹਿੰਦੀ ਸਾਡੀ ਰਾਸ਼ਟਰ ਭਾਸ਼ਾ ਹੈ ਇਸ ਵਿਚ ਕਿਸੇ ਨੂੰ ਵੀ ਕੋਈ ਇਤਰਾਜ਼ ਨਹੀਂ ਹੋ ਸਕਦਾ। ਮੈਂ ਤਾਂ ਕਹਿੰਦਾ ਹਾਂ ਕਿ ਹਿੰਦੀ ਨੁਕਤਾਨਿਗਾਹ ਨਾਲ ਵੀ ਜੇਕਰ ਦੇਖਿਆ ਜਾਏ ਤਾਂ ਸਾਰੇ ਹਿੰਦੁਸਤਾਨ ਵਿਚ ਹਿੰਦੀ ਰਾਸ਼ਟਰ ਭਾਸ਼ਾ ਸਮਝੀ ਜਾ ਰਹੀ ਹੈ। ਇਹ ਠੀਕ ਹੈ ਕਿ ਉਸ ਤੇ ਵੀ ਅਮਲ ਇਸ ਵੇਲੇ ਪੂਰਾ ਨਹੀਂ ਹੋ ਰਿਹਾ। ਪਰ ਹਿੰਦੁਸਤਾਨ ਵਿਚ ਹਿੰਦੂ ਰਾਜੇ ਵੀ ਹੋਏ ਨੇ ਔਰ ਹਿੰਦੂ ਰਾਜਿਆਂ ਬਾਰੇ ਇਹ ਗੱਲ ਕਹੀ ਜਾਂਦੀ ਹੈ ਕਿ ਉਨ੍ਹਾਂ ਸਾਰਿਆਂ ਵਿਚੋਂ ਅਸ਼ੋਕ ਦੇ ਰਾਜ ਹੇਠ ਬੜਾ ਲੰਬਾ ਚੌੜਾ ਰਕਬਾ ਸੀ ਪਰ ਅਜ ਤਕ ਕਦੇ ਵੀ ਹਿੰਦੀ ਸਾਰੇ ਹਿੰਦੁਸਤਾਨ ਦੀ ਜ਼ਬਾਨ ਤਸਲੀਮ ਨਹੀਂ ਕੀਤੀ ਗਈ ਔਰ ਇਹ ਪਹਿਲਾ ਮੌਕਾ ਹੈ ਜਦੋਂ ਹਿੰਦੀ ਸਾਰੇ ਹਿੰਦੁਸਤਾਨ ਦੀ ਜ਼ਬਾਨ ਮੰਨੀ ਗਈ ਹੈ। ਇਹ ਠੀਕ ਹੈ ਕਿ ਹਾਲੇ ਕਿਸੇ ਨਾਲ ਧੱਕਾ ਕਰ ਕੇ ਇਸ ਨੂੰ ਲਾਗੂ ਨਹੀਂ ਕੀਤਾ ਗਿਆ। ਮੈਂ ਅੰਗਰੇਜ਼ੀ ਦੇ ਬਿਲਕੁਲ ਹਕ ਵਿਚ ਨਹੀਂ ਹਾਂ। ਅੰਗਰੇਜ਼ੀ ਹੁਣ ਇਸ ਦੇਸ਼ ਵਿਚੋਂ ਬਿਲਕੁਲ ਖਤਮ ਹੋਣੀ ਚਾਹੀਦੀ ਹੈ ਔਰ ਇਸ ਦੀ ਜਗਾਹ ਹਿੰਦੀ ਨੂੰ ਲੈਣੀ ਚਾਹੀਦੀ ਹੈ ਔਰ ਇਸ ਦੇ ਨਾਲ ਹੀ ਪੰਜਾਬ ਵਿਚ ਪੰਜਾਬੀ ਨੂੰ ਹਕ ਦੇਣਾ ਚਾਹੀਦਾ ਹੈ। (ਘੰਟੀ ਦੀ ਆਵਾਜ਼) ਇਕ ਅਰਜ਼

[ਪੰਡਤ ਰਾਮ ਕਿਸ਼ਨ ਭੜੋਲੀਆਂ ]

ਮੈਂ ਹੋਰ ਵੀ ਕਹਿਣਾ ਚਾਹੁੰਦਾ ਹਾਂ ਔਰ ਉਹ ਇਹ ਹੈ ਕਿ ਪੈਪਸੂ ਫਾਰਮੂਲੇ ਵਿਚ ਵੀ ਇਕ ਕਮਜ਼ੋਰੀ ਹੈ। ਜਦੋਂ ਪੈਪਸੂ ਫਾਰਮੂਲਾ ਲਗਾਇਆ ਗਿਆ ਸੀ ਉਸ ਵੇਲੇ ਉਨ੍ਹਾਂ ਨੇ ਇਹ ਗਲਤੀ ਕੀਤੀ ਸੀ ਕਿ ਕੁਝ ਇਲਾਕਾ ਜਿਹੜਾ ਕਿ ਹਿੰਦੀ ਬੋਲੀ ਵਾਲਾ ਸੀ ਉਸ ਤੇ ਵੀ ਪੰਜਾਬੀ ਜ਼ਬਾਨ ਠੋਸ ਦਿਤੀ ਗਈ ਸੀ। ਜਿਨ੍ਹਾਂ ਲੋਕਾਂ ਦੀ ਮਾਤਰੀ ਭਾਸ਼ਾ ਤੇ ਰਾਸ਼ਟਰ ਭਾਸ਼ਾ ਹਿੰਦੀ ਹੈ ਉਨ੍ਹਾਂ ਤੇ ਪੰਜਾਬੀ ਠੋਸੀ ਨਹੀਂ ਜਾਣੀ ਚਾਹੀਦੀ ਕਿਉਂਕਿ ਉਨ੍ਹਾਂ ਦੀਆਂ ਦੋਵੇਂ ਜ਼ਬਾਨਾਂ, ਮਾਤ ਭਾਸ਼ਾ ਔਰ ਰਾਸ਼ਟਰ ਭਾਸ਼ਾ, ਇਕੋ ਹੀ ਹਨ। (**ਸ਼੍ਰੀ ਬਲਰਾਮ ਦਾਸ ਟੰਡਨ:** ਤੁਸੀਂ ਵੀ ਪੰਜਾਬੀ ਸੂਬਾ ਬਣਾਉਣਾ ਚਾਹੁੰਦੇ ਹੋ) ਪੰਜਾਬੀ ਸੂਬਾ ਅਗਰ ਜ਼ਬਾਨ ਦੇ ਅਧਾਰ ਤੇ ਠੀਕ ਢੰਗ ਨਾਲ ਬਣਾਇਆ ਜਾਏ ਤਾਂ ਮੈਂ ਇਸ ਦੇ ਹਕ ਵਿਚ ਹਾਂ (*cheers by Sardar Sarup Singh*) ਮੈਂ ਮਾਸਟਰ ਤਾਰਾ ਸਿੰਘ ਦੇ ਪੰਜਾਬੀ ਸੂਬੇ ਦੇ ਹਕ ਵਿਚ ਨਹੀਂ ਹਾਂ। ਜਿਹੜਾ ਨਕਸ਼ਾ ਪੰਜਾਬੀ ਸੂਬੇ ਦਾ ਉਹ ਪੇਸ਼ ਕਰ ਰਹੇ ਹਨ ਉਹ ਫਿਰਕਾਪ੍ਰਸਤੀ ਨਾਲ ਭਰਪੂਰ ਹੈ। ਮੈਂ ਉਸ ਦੇ ਖਿਲਾਫ ਹਾਂ। ਮੇਰੀ communist party ਸਮੁਚੇ ਤੌਰ ਤੇ ਜ਼ਬਾਨ ਦੇ ਅਧਾਰ ਤੇ ਸੂਬਾ ਬਣਾਉਣ ਦੇ ਹਕ ਵਿਚ ਹੈ। (**ਇਕ ਆਵਾਜ਼:** ਹੁਣ ਅਕਾਲੀ ਵੀ ਇਹ ਚੀਜ਼ ਮਨਣ ਲਗੇ ਨੇ ) ਜਿਸ ਵੇਲੇ ਉਹ ਇਸ ਤੇ ਅੰਗੂਠਾ ਲਗਾ ਦੇਣਗੇ ਤਾਂ communist party ਉਨ੍ਹਾਂ ਦੇ ਨਾਲ ਹੋਏਗੀ।

**ਸਰਦਾਰ ਸਰੂਪ ਸਿੰਘ** (ਅੰਮ੍ਰਿਤਸਰ ਸ਼ਹਿਰ, ਸਿਵਲ ਲਾਈਨਜ਼): ਜਨਾਬ ਸਪੀਕਰ ਸਾਹਿਬ, ਉਰਦੂ ਦਾ ਇਕ ਸ਼ੇਅਰ ਹੈ

ਕੀ ਮੇਰੇ ਕਤਲ ਕੇ ਬਾਅਦ ਉਸਨੇ ਜਫਾ ਸੇ ਤੋਬਾ
ਹਾਏ ਉਸ ਜ਼ੂਦ ਪਸ਼ੇਮਾਂ ਕਾ ਪਸ਼ੇਮਾਂ ਹੋਨਾ

ਆਸ਼ਕ ਦਾ ਜਨਾਜ਼ਾ ਕਢ ਕੇ ਫੁਲ ਲੈ ਕੇ ਮਾਸ਼ੂਕ ਉਸਦੇ ਮਜ਼ਾਰ ਤੇ ਜਾ ਰਿਹਾ ਹੈ। Regional Formula ਨੂੰ ਦਫਨਾ ਕੇ ਅਜ ਚਾਰ ਸਾਲ ਦੇ ਬਾਅਦ ਇਸ ਨੂੰ implement ਕਰਨ ਲਗੇ ਹਨ। ਇਹ ਤਾਂ ਮਾਸ਼ੂਕ ਹੈ ਆਸ਼ਕ ਦੇ ਮਰਨ ਤੇ ਉਸ ਦੇ ਮਜ਼ਾਰ ਤੇ ਜਾਣ ਵਾਲਾ। (*interruption*)

ਜਨਾਬੇਵਾਲਾ ਇਸ ਸਰਕਾਰ ਦੇ ਮੁਅਜ਼ਜ਼ ਵਜ਼ੀਰ ਗਿਆਨੀ ਕਰਤਾਰ ਸਿੰਘ Regional Formula ਦੀ ਕਾਢ ਦਾ ਛੁਹਾਰਾ ਲੈ ਕੇ ਆਏ ਸੀ। (*interruption*)

ਮੇਰੀ ਅਰਜ਼ ਹੈ ਜਨਾਬੇਵਾਲਾ ਕਿ ਸਾਡੇ ਸਾਹਮਣੇ ਇਹ ਬਿਲ ਹੈ It represents tragedy of timings। ਇਹ ਚੀਜ਼ ਜੇਕਰ ਵਕਤ ਸਿਰ ਕੀਤੀ ਜਾਂਦੀ ਤੇ ਇਸ ਦਾ ਬੀਜ ਬੋਇਆ ਜਾਂਦਾ ਇਸ ਨੂੰ implement ਕੀਤਾ ਜਾਂਦਾ ਤਾਂ ਅਜ ਜਿਨੀ ਸਿਰ ਦਰਦੀ ਸਰਕਾਰ ਲਈ ਬਣੀ ਹੋਈ ਹੈ ਇਹ ਨਾ ਹੁੰਦੀ ਇਹ avoid ਕੀਤੀ ਜਾ ਸਕਦੀ ਸੀ। ਥੋੜੀ ਜਿਹੀ ਸਿਰ ਪੀੜ ਹੋਵੇ ਤਾਂ anacin ਜਾਂ aspro ਲੈ ਕੇ ਦਰਦ ਹਟ ਜਾਂਦਾ ਹੈ ਪਰ ਜੇਕਰ ਉਹ ਵਧਦਾ ਵਧਦਾ blood pressure ਹੋ ਜਾਵੇ ਤਾਂ ਇਨ੍ਹਾਂ ਦਵਾਈਆਂ ਨਾਲ ਕੁਝ ਨਹੀਂ ਬਣਦਾ ਹੋਰ ਦਵਾਈ ਵੀ ਕਰਨੀ ਪੈਂਦੀ ਹੈ। ਹੁਣ ਤਾਂ Regional Formula ਦੇ implement ਕਰਨ ਦਾ ਸਮਾਂ ਲੰਘ ਚੁਕਾ ਹੈ ਅਤੇ ਹੁਣ ਤਾਂ ਇਹ ਗਲ ਬਹੁਤ ਪ੍ਰਸਿਧ ਹੋ ਚੁਕੀ ਹੈ ਕਿ ਇਸ ਮਸਲੇ ਦਾ satisfactory ਹਲ ਲਭਿਆ ਜਾਵੇ। ਇਹ ਤਾਂ ਦੋ ਸਜਨਾਂ ਵਿਚ tussle ਹੈ। ਇਕ ਸਜਨ ਇਹ ਕਹਿੰਦਾ ਹੈ ਕਿ ਮੇਰੇ ਵਾਲਦੈਨ

ਦੀ ਮੇਰੀ ਜ਼ਬਾਨ ਵਿਚ choice ਨਹੀਂ ਅਤੇ ਦੂਸਰਾ ਸਜਨ ਇਹ ਕਹਿੰਦਾ ਹੈ ਕਿ ਉਹ ਆਪਣੀ ਮਾਦਰੀ ਜ਼ਬਾਨ ਆਪ ਚੁਣ ਸਕਦੇ ਹਨ। ਇਹ ਸਪੀਕਰ ਸਾਹਿਬ basic ਅਤੇ ਬੁਨਿਆਦੀ ਝਗੜਾ ਹੈ। ਅਸੀਂ ਇਕ ਸਜਨ ਦੇ *viewpoint* ਨੂੰ represent ਕਰਦੇ ਹਾਂ। ਜੋ ਆਪਣੀ ਮਾਦਰੀ ਭਾਸ਼ਾ ਵਾਲਦੈਨ ਦੀ ਤਰ੍ਹਾਂ choose ਨਹੀਂ ਕਰਦਾ।

ਸਾਡਾ ਤਾਂ ਸਰਲ ਤੇ ਸਿਧਾ ਮੁਤਾਲਬਾ ਹੈ। ਪੰਜਾਬੀ ਜ਼ਬਾਨ ਕੌਮੀ ਜ਼ਬਾਨਾਂ ਵਿਚੋਂ ਇਕ ਗਿਣੀ ਗਈ ਹੈ ਅਤੇ ਗੁਰਮੁਖੀ script ਵੀ ਮੰਨੀ ਗਈ ਹੈ। ਸਪੀਕਰ ਸਾਹਿਬ ਤੁਸੀਂ ਵੀ advocate ਰਹੇ ਹੋ ਅਤੇ ਆਪ ਜਾਣਦੇ ਹੋ ਕਿ disputes ਜੋ ਹੁੰਦੇ ਹਨ ਉਨ੍ਹਾਂ ਤੇ limitation ਲਗਾ ਦਿਤੀ ਜਾਂਦੀ ਹੈ ਤਾਂ ਜੋ ਝਗੜੇ ਫਿਰ ਨਾ ਉਠਾਏ ਜਾ ਸਕਣ। ਕਿਸੇ ਦੀ 40 ਸਾਲ ਤੇ ਕਿਸੇ ਦੀ 10 ਸਾਲ ਤਕ limitation ਹੁੰਦੀ ਹੈ ਤਾਂਜੋ ਝਗੜਾ ਫਿਰ ਨਾ ਖੜਾ ਹੋ ਜਾਵੇ। ਜੇਕਰ ਇਸ ਤਰ੍ਹਾਂ ਨਾ ਹੋਵੇ ਤਾਂ finality ਹੀ ਕਦੇ ਨਹੀਂ ਹੋਵੇਗੀ। ਜ਼ਬਾਨ ਅਤੇ script ਤਾਂ ਮੰਨੀ ਗਈ ਹੈ ਹੁਣ linguists ਬਿਠਾ ਕੇ ਘਰ ਵਿਚ ਇਕਠੇ ਹੋ ਕੇ scientific ਤੌਰ ਤੇ demarcation ਕਰਨ ਦੀ ਲੋੜ ਹੈ। ਇਹੋ ਹੀ ਪੰਜਾਬੀ ਸੂਬਾ ਹੈ। ਅਤੇ ਫਿਰ ਇਹ ਮੰਗ ਇਕਲੇ ਸਾਡੀ ਨਹੀਂ ਪਰ੍ਜਾ ਸੋਸ਼ਲਿਸ਼ਟ ਪਾਰਟੀ ਇਸ ਨੂੰ ਤਸਲੀਮ ਕਰਦੀ ਹੈ ਅਤੇ ਕਮਿਊਨਿਸਟ ਭਾਈ ਵੀ ਵਿੰਗੇ ਟੇਡੇ ਢੰਗ ਨਾਲ ਇਸ ਨੂੰ ਮੰਨਦੇ ਹਨ। ਜੇਕਰ ਉਹ ਸਾਡੀ ਮੰਗ ਨਹੀਂ ਮੰਨਦੇ ਤਾਂ ਚਲੋ ਅਸੀਂ ਉਨ੍ਹਾਂ ਦੀ ਮੰਨ ਲੈਂਦੇ ਹਾਂ। ਬਾਕੀ ਕਾਂਗਰਸ ਵਿਚ ਵੀ ਜੋ ਸਿਆਣੇ ਵੀਰ ਹਨ ਉਹ ਵੀ ਇਸ ਗਲ ਨੂੰ ਸਮਝਦੇ ਹਨ ਕਿ ਇਹ ਸੂਬੇ ਦਾ ਝਗੜਾ ਨਹੀਂ ਅਤੇ ਇਨ੍ਹਾਂ ਵਿਚੋਂ ਸਾਡੇ ਦੋਸਤ ਪੰਡਤ ਮੋਹਨ ਲਾਲ ਵੀ ਹਨ ਜੋ ਇਹ ਕਹਿੰਦੇ ਹਨ ਕਿ ਹਿੰਦੀ ਜ਼ਬਾਨ ਸੂਬੇ ਦੀ ਕਿਸ ਤਰ੍ਹਾਂ ਹੈ। ਇਹ ਮੰਗ ਗੌਰਮੈਂਟ ਦੇ ਹਲਕਿਆਂ ਵਿਚ ਵੀ ਸਰਾਇਤ ਕਰ ਗਈ ਹੈ। ਇਹ ਤਾਂ ਹੁਣ ਕੁਝ ਦਿਨਾਂ ਦੀ ਖੇਡ ਹੈ ਤਸਲੀਮ ਤਾਂ ਹੋ ਹੀ ਜਾਣਾ ਹੈ ਤਾਂ ਕਿਉਂ ਨਾ ਚੰਗੇ ਢੰਗ ਨਾਲ ਅਤੇ ਖੁਲ੍ਹੇ ਦਿਲ ਨਾਲ ਇਸ ਨੂੰ ਹੁਣ ਹੀ ਤਸਲੀਮ ਕਰ ਲਓ। ਹੁਣ ਤਾਂ ਗਲ ਮੰਨੀ ਪਈ ਹੈ ਝਗੜਾ demarcation ਦਾ ਹੋ ਸਕਦਾ ਹੈ ਉਸ ਬਾਰੇ ਮੈਂ ਪਹਿਲਾਂ ਹੀ ਕਹਿ ਚੁਕਾ ਹਾਂ ਕਿ ਕਿਸੇ ਤਰ੍ਹਾਂ ਵੀ ਸਿਆਣੇ ਬਣ ਕੇ ਫੈਸਲਾ ਕਰਨ ਸਾਨੂੰ ਕੋਈ ਇਤਰਾਜ਼ ਨਹੀਂ।

ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਸ ਸੂਬੇ ਦੇ ਦੋ ਵਡੇ ਵਸਨੀਕ ਹਨ। ਹਿੰਦੂ ਤੇ ਸਿਖ। Land ਇਕੋ ਹੈ ਅਤੇ ਇਸ ਦੇ ਵਸਨੀਕ ਹਿੰਦੂ ਸਿਖ ਹਨ ਇਨ੍ਹਾਂ ਨੇ ਇਕਠੇ ਰਹਿਣਾ ਹੈ ਇਸ ਲਈ ਪੰਜਾਬ ਵਿਚ ਹਿੰਦੀ ਅਤੇ ਪੰਜਾਬੀ ਦਾ ਆਪਸ ਵਿਚ ਝਗੜਾ ਅਫਸੋਸਨਾਕ ਹੈ। ਇਸ ਨੂੰ ਹਟਾਉਣ ਦੀ ਲੋੜ ਹੈ ਤੇ ਜੇਕਰ ਇਸ ਨੂੰ ਹਟਾ ਦਿਤਾ ਜਾਵੇ ਤਾਂ ਕੋਈ bone of contention ਨਹੀਂ ਰਹੇਗੀ। Union language ਤਾਂ ਸਾਰੇ ਹਿੰਦੀ ਹੀ ਮੰਨਦੇ ਹਨ। ਪਰ ਉਸ ਨੂੰ State level ਤੇ ਇਸ ਨੂੰ ਲੋਕਾਂ ਤੇ ਲਾਗੂ ਕਰਨ ਨਾਲ ਝਗੜਾ ਪੈਦਾ ਹੁੰਦਾ ਹੈ। ਇਸ ਲਈ ਹਿੰਦੀ ਹਿੰਦੂ ਹਿੰਦੁਸਤਾਨ ਦੀ ਭਾਵਨਾ ਨੂੰ ਬਿਲਕੁਲ ਘਟ ਕਰਨ ਦੀ ਲੋੜ ਹੈ। ਆਪ ਜੀਓ ਤੇ ਦੂਸਰਿਆਂ ਨੂੰ ਜੀਣ ਦੇਣ ਦੀ ਭਾਵਨਾ ਪੈਦਾ ਕਰੋ। ਇਸ ਮਸਲੇ ਨੂੰ ਇਕੋ ਵੇਰ ਹਲ ਕਰਨ ਦੀ ਲੋੜ ਹੈ। ਸਾਡਾ point of view ਇਹ ਹੈ ਕਿ ਇਹ ਜੋ ਬਿਲ ਹੈ, too late ਹੈ, halting ਹੈ ਅਤੇ dilatory ਹੈ ਅਤੇ ਇਹ ਜ਼ਰੂਰੀ ਮਸਲਾ ਜੋ ਸੂਬੇ ਦੇ ਸਾਹਮਣੇ ਹੈ ਉਸ ਦਾ ਹਲ ਨਹੀਂ ਕਰਦਾ, ਹਲ ਕੇਵਲ ਪੰਜਾਬੀ ਸੂਬਾ ਹੈ ਇਸ ਲਈ ਸਾਡੀ ਮੰਗ ਹੈ ਕਿ ਇਸ ਨੂੰ ਬਣਾ ਦਿੱਤਾ ਜਾਵੇ ਤਾਂਜੋ ਹਿੰਦੂ ਸਿਖ ਰਲ ਕੇ ਰਹਿਣ ਅਤੇ ਸੂਬਾ ਸਮੁਚੇ ਤੌਰ ਤੇ ਦਿਨ ਦੁਗਣੀ ਰਾਤ ਚੌਗਣੀ ਤਰੱਕੀ ਕਰੇ।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਪੱਕਾ ਕਲਾਂ, ਰੀਜ਼ਰਵਡ) : ਸਪੀਕਰ ਸਾਹਿਬ, ਬਿਲ ਅੱਜ ਤੋਂ ਬਹੁਤ ਚਿਰ ਪਹਿਲਾਂ ਆਉਣਾ ਚਾਹੀਦਾ ਸੀ। ਪਰ ਭੁੱਲਾ ਉਹ ਨਹੀਂ ਸਮਝਣਾ ਚਾਹੀਦਾ ਜੋ ਸ਼ਾਮ ਨੂੰ ਘਰ ਪਰਤ ਆਵੇ । ਵੈਸੇ ਤਾਂ ਹਿੰਦੁਸਤਾਨ ਦੇ ਸੰਵਿਧਾਨ ਵਿਚ ਪਹਿਲਾਂ ਹੀ ਇਸ ਗਲ ਦਾ ਹਲ ਕਰ ਦਿੱਤਾ ਗਿਆ ਸੀ । ਉਸ ਤੋਂ ਪਿਛੋਂ ਪੰਜਾਬ ਵਿਚ ਭਾਸ਼ਾਈ ਝਗੜੇ ਕਿਸੇ ਤਰ੍ਹਾਂ ਵੀ ਨਹੀਂ ਸਨ ਚਲਣੇ ਚਾਹੀਦੇ ਪਰ ਬਦਕਿਸਮਤੀ ਹੈ ਪੰਜਾਬ ਦੀ ਕਿ ਬਾਰ ਬਾਰ ਭਾਸ਼ਾਈ ਮਸਲੇ ਪੰਜਾਬ ਵਿਚ ਖੜੇ ਕਰ ਦਿਤੇ ਜਾਂਦੇ ਹਨ । ਕਦੀ ਹਿੰਦੀ ਦਾ ਕਦੀ ਪੰਜਾਬੀ ਦਾ । ਭਾਸ਼ਾਈ ਮਸਲਾ ਅਤੇ ਪਾਲੇਸੀ ਨੂੰ ਤਾਂ ਇਕ ਗੇਂਦ ਬਣਾ ਦਿੱਤਾ ਗਿਆ ਹੈ । ਸਰਕਾਰ ਉਸ ਦੇ ਹਲ ਵਾਸਤੇ, ਮੈਂ ਸਮਝਦਾ ਹਾਂ ਕੋਈ ਚੰਗਾ ਤਰੀਕਾ ਨਹੀਂ ਕਢ ਸਕੀ । ਜਿਸ ਕਰਕੇ ਬਾਰ ਬਾਰ ਇਸ ਨੂੰ ਤਬਦੀਲ ਕਰਨਾ ਪਿਆ ਅਤੇ ਬਾਰ ਬਾਰ ordinance ਅਤੇ Bill ਲਿਆ ਲਿਆ ਕੇ ਲੋਕਾਂ ਦੇ ਸਾਹਮਣੇ ਰਖਣੇ ਪਏ ਇਸ ਨਾਲ ਮਸਲੇ ਨੂੰ ਲਮਕਾ ਦਿੱਤਾ ਗਿਆ ਹੈ । ਅਤੇ ਅੱਜ ਸੂਬੇ ਵਿਚ ਅਜਿਹੇ ਹਾਲਾਤ ਪੈਦਾ ਹੋ ਗਏ ਹਨ ਜਿਨ੍ਹਾਂ ਨੂੰ ਸੁਧਾਰਨ ਦੀ ਲੋੜ ਹੈ । ਇਹ ਮਸਲਾ ਉਸ ਬਿਲ ਨਾਲ ਬਜਾਏ ਸੁਧਰਨ ਦੇ ਹੋਰ ਪੇਚੀਦਾ ਹੋ ਗਿਆ ਹੈ ਅਤੇ ਸੂਬੇ ਦੀ ਮੰਗ ਸ਼ੁਰੂ ਹੋ ਗਈ ਹੈ । ਉਸ ਵੇਲੇ ਜੋ ਮਸਲਾ ਸੀ ਉਹ ਐਨਾ ਪੇਚੀਦਾ ਨਹੀਂ ਸੀ । ਜਿਸ ਚੀਜ਼ ਦਾ ਸੰਵਿਧਾਨ ਵਿਚ ਹਲ ਕਰ ਦਿੱਤਾ ਗਿਆ ਸੀ ਉਸ ਤੇ ਅੱਜ ਐਨਾ ਰੌਲਾ ਨਾ ਪੈਂਦਾ । ਫਿਰ Sachar Formula ਬਣਿਆ ਤਾਂ ਉਸ ਤੇ ਤੁਰਤ ਅਮਲ ਹੋ ਜਾਣਾ ਚਾਹੀਦਾ ਸੀ ਲੇਕਿਨ ਕਿਸੇ ਕਾਰਨ ਅਮਲ ਨਾ ਹੋਇਆ ਫਿਰ Regional Formula ਬਣਿਆ ਉਸ ਤੇ ਹੀ ਅਮਲ ਹੋ ਜਾਣਾ ਚਾਹੀਦਾ ਸੀ । ਇਸ ਤੋਂ ਪਿਛੇ ਪੰਜਾਬ ਸਰਕਾਰ ਨੇ ਰਾਸ਼ਟਰ ਭਾਸ਼ਾ ਦਾ ਮਸਲਾ ਲੈ ਆਂਦਾ ਤੇ ਭਾਸ਼ਾਈ ਝਗੜਾ ਹੋਰ ਵਧ ਗਿਆ । ਇਸ ਨੂੰ ਨਹੀਂ ਸੀ ਵਧਣ ਦੇਣਾ ਚਾਹੀਦਾ । ਅੱਜ ਜੋ ਸਾਰੇ ਦੇਸ਼ ਵਿਚ ਹਿੰਦੂ ਤੇ ਸਿਖਾਂ ਦੀ ਆਪੋ ਵਿਚ ਖਿਚੋਤਾਣ ਹੈ ਉਹ ਵਧ ਗਈ ਹੈ । ਜੋ ਹਿੰਦੂ ਹੈ ਉਸ ਨੂੰ ਵੀ ਇਤਰਾਜ ਹੈ ਤੇ ਜੇ ਕੋਈ ਸਿਖ ਹੈ ਤਾਂ ਉਸ ਨੂੰ ਵੀ ਇਤਰਾਜ ਹੈ । ਅਸਲ ਵਿਚ ਜੋ ਵੀ ਪੰਜਾਬ ਦਾ ਵਸਣ ਵਾਲਾ ਹੈ ਉਸ ਦੀ ਜ਼ਬਾਨ ਪੰਜਾਬੀ ਹੈ ਇਹ ਕਿਸੇ ਇਕ ਸ਼੍ਰੇਣੀ ਜਾਂ ਜਾਤੀ ਦੀ ਨਹੀਂ ਕਿ ਕਿਸੇ ਇਕ ਸ਼੍ਰੇਣੀ ਨਾਲ ਜਕੜੀ ਰਹੇ । ਮੈਂ ਤਾਂ ਸਮਝਦਾ ਹਾਂ ਕਿ ਇਸ ਤਰ੍ਹਾਂ ਪੰਜਾਬ ਦੀ ਭਾਸ਼ਾ ਦਾ ਮਸਲਾ ਉਲਝਾਇਆ ਜਾ ਰਿਹਾ ਹੈ । ਭਾਵੇਂ ਇਸ ਮਸਲੇ ਨੂੰ ਹਲ ਕਰਨ ਲਈ ਇਹ ਬਿਲ ਆ ਗਿਆ ਹੈ ਪਰ ਪੁਰਾਣਾ ਤਜਰਬਾ ਦਸਦਾ ਹੈ ਕਿ ਇਸ ਤਰ੍ਹਾਂ ਦਾ ਕੋਈ ਹਲ ਸਹੀ ਨਹੀਂ ਹੋਇਆ । Sachar Formula ਬਣਿਆ ਫਿਰ Regional Formula ਬਣਿਆ ਲੇਕਿਨ ਦੋਹਾਂ ਤੇ ਕੋਈ ਅਮਲ ਜ਼ੋਰਦਾਰ ਤਰੀਕੇ ਨਾਲ ਨਹੀਂ ਹੋਇਆ ਅਤੇ ਇਹ ਸਮਝਿਆ ਜਾਂਦਾ ਹੈ ਕਿ ਸੁਚਜੇ ਢੰਗ ਵਿਚ ਹਲ ਨਹੀਂ ਕੀਤਾ ਜਾ ਸਕਿਆ । ਨਾ ਹੀ ਇਹ ਗਲ ਜ਼ੋਰ ਨਾਲ ਕਹੀ ਜਾ ਸਕਦੀ ਹੈ ਕਿ ਇਸ ਤਰੀਕੇ ਨਾਲ ਹਲ ਸਹੀ ਹੋ ਜਾਵੇਗਾ । ਮਾਂ ਕੁਚਜੀ ਹੋਵੇ ਜਾਂ ਸੁਚਜੀ ਉਸ ਦੇ ਲਾਇਕ ਤੇ ਨਲਾਇਕ ਪੁਤਰ ਉਸ ਲਈ ਬਰਾਬਰ ਹੁੰਦੇ ਹਨ । ਪਰ ਜਿਸ ਪੁਤਰ ਨੇ ਮਾਂ ਨੂੰ ਕਦੀ ਮਾਂ ਨਹੀਂ ਆਖਿਆ ਉਹ ਕੀ ਕਰ ਸਕਦਾ ਹੈ । ਲਾਇਕ ਪੁਤਰ ਮਾਂ ਨੂੰ ਕਦੀ ਵੀ ਮਾਂ ਕਹਿਣ ਤੋਂ ਝਿਜਕਦਾ ਨਹੀਂ । ਲੇਕਿਨ ਜੇਕਰ ਚਾਰ ਬਚੇ ਮਾਂ ਦੇ ਹਨ ਅਤੇ ਉਨ੍ਹਾਂ ਵਿਚੋਂ ਦੋ ਮਾਂ ਨੂੰ ਕੁਚਜੀ ਤੇ ਦੋ ਸੁਚਜੀ ਕਹਿੰਦੇ ਹੋਣ ਤਾਂ ਉਨ੍ਹਾਂ ਨੂੰ ਮਾਂ ਕੁਝ ਨਹੀਂ ਕਹਿੰਦੀ ਵੇਖਣ ਵਾਲੇ ਇਹ ਕਹਿੰਦੇ ਹਨ ਕਿ ਸਾਰਿਆਂ ਦੀ ਮਾਂ ਇਕ ਹੈ ਪਰ ਜਿਹੜੇ ਮਾਂ ਨੂੰ ਮਾਂ ਹੀ ਨਹੀਂ ਮੰਨਦੇ ਅਤੇ ਹੋਰ ਗਲਾਂ ਕਹਿੰਦੇ ਹਨ ਉਹ ਪੇਚੀਦਗੀ ਪੈਦਾ ਕਰ ਰਹੇ ਹਨ ਅਤੇ ਆਪਣੀ ਜ਼ਿਮੇਂਵਾਰੀ ਨੂੰ ਨਹੀਂ ਸਮਝਦੇ । ਮਾਂ ਨੂੰ ਮਾਂ ਨਾ ਸਮਝਣ ਵਾਲੇ ਦੋਵੇਂ ਸਪੂਤ ਨਹੀਂ ਕਹੇ ਜਾ ਸਕਦੇ । ਇਹ ਤਾਂ ਤਮਾਸ਼ਾ ਵੇਖਣ ਵਾਲੇ

ਹਨ । ਫਿਰ ਇਹ ਜ਼ਿਮੇਂਵਾਰੀ ਕਿਸ ਤੇ ਪੈਂਦੀ ਹੈ । ਮੈਂ ਇਹ ਸਮਝਦਾ ਹਾਂ ਕਿ ਅਸੀਂ ਕਿਸੇ ਤਰ੍ਹਾਂ ਵੀ ਇਸ ਜ਼ਿਮੇਂਵਾਰੀ ਤੋਂ ਬਰੀ ਨਹੀਂ ਹੋ ਸਕਦੇ ।

ਸਪੀਕਰ ਸਾਹਿਬ, ਜਿੱਥੋਂ ਤੱਕ ਇਸ ਚੀਜ਼ ਦਾ ਤਆਲੁਕ ਹੈ, ਇਹ ਕਿਸੇ ਦੇ ਅਹਿਸਾਸ ਦੀ ਗੱਲ ਨਹੀਂ ਕਿਉਂਕਿ ਸਰਕਾਰ ਨੇ ਆਪਣੇ ਆਪ ਇਹ ਕਾਨੂੰਨ ਬਣਾਇਆ ਹੈ, ਇਸ ਦਾ ਵਿਧਾਨ ਬਣਾਇਆ ਅਤੇ ਲੋਕਾਂ ਵਿਚ ਪਰਚਾਰ ਵੀ ਕੀਤਾ ਗਿਆ, ਹਰ stage ਤੇ ਉਨ੍ਹਾਂ ਵਿਚ ਪਰਚਾਰ ਕੀਤਾ ਗਿਆ, ਜਿਸ ਬਾਰੇ ਲੋਕਾਂ ਨੂੰ ਪੂਰੀ ਤਸੱਲੀ ਹੋ ਗਈ । ਜਿਥੋਂ ਤੱਕ ਇਕ ਜ਼ਬਾਨ ਦੇ ਬੋਲਣ ਦਾ ਤਆਲੁਕ ਹੈ . . . .

**ਸ਼੍ਰੀ ਸਪੀਕਰ** : ਇਸ ਚੀਜ਼ ਦਾ ਪਤਾ ਨਹੀਂ ਲੱਗ ਰਿਹਾ ਕਿ ਤੁਸੀਂ relevant ਹੋ ਯਾ irrelevant ਹੋ । ਪਹਿਲਾਂ ਪੰਜਾਬੀ ਲਿਪੀ ਵਲ ਸੀ ਫੇਰ ਸਰਕਾਰ ਦੇ ਝਗੜੇ ਤੇ ਆ ਗਏ । ਤੁਸੀਂ ਕਹਿਣਾ ਕੀ ਚਾਹੁੰਦੇ ਹੋ ? (It is not clear whether the hon. Member is relevant. At first he was discussing Punjabi Script and then started discussion on the dispute with the Government. What does the hon. Member want to say ?)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਜਨਾਬ ਸਪੀਕਰ ਸਾਹਿਬ, ਮੈਂ ਜ਼ਿਆਦਾ ਨਾ ਬੋਲਦਾ ਹੋਇਆ, ਥੋੜੇ ਲਫਜ਼ਾਂ ਵਿਚ ਹੀ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਸਰਕਾਰ ਨੇ ਦੂਜੀ 5 ਸਾਲਾ ਯੋਜਨਾ ਵਿਚ ਇਸ ਮਸਲੇ ਨੂੰ ਪੂਰਾ ਕਰਨ ਵਾਸਤੇ, ਇਨ੍ਹਾਂ ਭਾਸ਼ਾਵਾਂ ਨੂੰ ਚਲਾਉਣ ਵਾਸਤੇ 30,65,000 ਰੁਪਏ ਰੱਖੇ ਸਨ । ਲੇਕਿਨ ਤੀਸਰੀ 5 ਸਾਲਾ ਯੋਜਨਾ ਵਾਸਤੇ ਜਦੋਂ ਕਿ ਇਹ ਬਿਲ ਪਾਸ ਹੋ ਗਿਆ ਅਤੇ ਸਾਰੇ ਬਿਲ ਨੇ ਇਸ ਸੂਬੇ ਵਿਚ ਚਾਲੂ ਹੋਣਾ ਹੈ ਅਤੇ ਅਮਲ ਵਿਚ ਆਉਣਾ ਹੈ ਇਸ ਲਈ ਸਿਰਫ 65,000 ਰੁਪਿਆ ਰੱਖਿਆ ਹੈ । ਇਸ ਲਈ ਮੈਨੂੰ ਆਸ ਨਹੀਂ ਕਿ ਭਾਸ਼ਾਵਾਂ ਦਾ ਮਸਲਾ ਇਤਨੀ ਥੋੜੀ ਰਕਮ ਵਿਚ ਚਾਲੂ ਹੋ ਸਕੇ ।

**ਉਦਯੋਗ ਮੰਤ੍ਰੀ** : ਹੋਰ ਕੀ ਭਾਸ਼ਾਵਾਂ ਨੂੰ ਅਸੀਂ ਥੱਮ ਲਾ ਦੇਈਏ (ਹਾਸਾ)

**ਸਰਦਾਰ ਧੰਨਾ ਸਿੰਘ ਗੁਲਸ਼ਨ** : ਇਸ ਲਈ ਮੈਂ ਸਰਕਾਰ ਨੂੰ ਅਰਜ਼ ਕਰਾਂਗਾ ਕਿ ਜ਼ਬਾਨ ਦਾ ਇਹ ਝਗੜਾ ਇਸ ਬਿਲ ਨਾਲ ਹੱਲ ਨਹੀਂ ਹੋ ਜਾਣਾ ਜਦੋਂ ਕਿ ਕੋਈ ਬਿਲ ਸੁਚਜੇ ਢੰਗ ਨਾਲ ਨਾ ਲਿਆਂਦਾ ਜਾਵੇ । ਇਹ ਉਦੋਂ ਤੱਕ ਕਾਮਿਆਬ ਨਹੀਂ ਹੋਣਾ ਜਦੋਂ ਤੱਕ ਕਿ ਸਾਰੇ ਪੰਜਾਬੀ ਬੋਲਦੇ ਇਲਾਕੇ ਜਾਂ ਹਿੰਦੀ ਬੋਲਦੇ ਇਲਾਕੇ ਦੀ ਨਵੇਂ ਸਿਰੇ ਤੋਂ ਜਾਂਚ ਪੜਤਾਲ ਨਹੀਂ ਕਰਦੇ । ਕਿਉਂਕਿ ਅੱਜ ਵੀ ਬਹੁਤ ਸਾਰੇ ਇਲਾਕੇ ਹਨ ਐਸੇ ਹਿਸੇ ਹਨ ਜਿਹੜੇ ਪੰਜਾਬੀ ਬੋਲਦੇ ਹਨ ਪਰ ਉਹ ਹਿੰਦੀ ਅਤੇ ਪੰਜਾਬੀ ਦੇ ਫਾਰਮੂਲੇ ਵਿਚ ਠੀਕ ਤਰ੍ਹਾਂ ਦਰਜ ਨਹੀਂ ਹੋਏ । ਇਸ ਲਈ ਮੈਂ ਕਹਿ ਸਕਦਾ ਹਾਂ ਕਿ ਇਹ ਬਿਲ ਇਸ ਮਸਲੇ ਦਾ ਠੀਕ ਹਲ ਨਹੀਂ ਲਭਦਾ । ਇਹ ਇਕ Border State ਹੈ ਅਤੇ ਸਾਨੂੰ ਸੋਚ ਕੇ ਐਸੇ ਕਦਮ ਚੁਕਣੇ ਚਾਹੀਦੇ ਹਨ ਜਿਹੜੇ ਉਨਤੀ ਵਲ ਲੈ ਜਾਣ । ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਥੋਂ ਤੱਕ ਪੰਜਾਬੀ ਜ਼ਬਾਨ ਦਾ ਤਆਲੁਕ ਹੈ ਜਾਂ ਪੰਜਾਬੀ ਬੋਲਦੇ ਇਲਾਕਿਆਂ ਦਾ ਸਵਾਲ ਹੈ, ਇਹ ਮਸਲੇ ਉਦੋਂ ਤੱਕ ਹਲ ਨਹੀਂ ਹੋ ਸਕਦੇ ਜਦੋਂ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਤੱਕ ਇਨ੍ਹਾਂ ਭਾਸ਼ਾਵਾਂ ਦਾ ਪੂਰਾ ਪੂਰਾ ਹੱਲ ਨਾ ਕੀਤਾ ਜਾਵੇ। ਪ੍ਰੋਫੈਸਰ ਸ਼ੇਰ ਸਿੰਘ ਅਤੇ ਰਾਠੀ ਜੀ ਨੇ ਕਿਹਾ ਹੈ ਕਿ ਹਰਿਆਨੇ ਦੀ ਜ਼ਬਾਨ ਹਿੰਦੀ ਹੈ। ਇਸ ਲਈ ਮੈਂ ਤਾਂ ਇਹੋ ਕਹਾਂਗਾ ਕਿ ਜਿਨ੍ਹਾਂ ਜਿਨ੍ਹਾਂ ਇਲਾਕਿਆਂ ਵਿਚ ਪੰਜਾਬੀ ਬੋਲੀ ਜਾਂਦੀ ਹੈ ਉਨ੍ਹਾਂ ਨੂੰ ਇਕਠਾ ਕੀਤਾ ਜਾਵੇ, ਅਤੇ ਉਸ ਨੂੰ ਪੰਜਾਬੀ ਸੂਬਾ ਕਹਿ ਦਿੱਤਾ ਜਾਵੇ। ਇਸ ਤਰ੍ਹਾਂ ਹਮੇਸ਼ਾ ਦੇ ਝਗੜਿਆਂ ਦਾ ਇਕ ਹੱਲ ਨਿਕਲ ਆਵੇਗਾ। ਇਹ ਰੋਜ਼ ਦੇ ਝਗੜੇ ਹਲ ਹੋ ਜਾਣਗੇ। ਇਨ੍ਹਾਂ ਲਫਜ਼ਾਂ ਨਾਲ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ।

**ਸ਼੍ਰੀ ਬਲਰਾਮ ਦਾਸ ਟੰਡਨ** : ਜਨਾਬ ਸਪੀਕਰ ਸਾਹਿਬ, ਇਸ ਪਾਸੇ ਵੀ ਨਜ਼ਰੇ ਅਨਾਇਤ ਹੋ ਜਾਣੀ ਚਾਹੀਦੀ ਸੀ। ਜਨ ਸੰਘ ਦਾ ਕੋਈ ਮੈਂਬਰ ਨਹੀਂ ਬੋਲਿਆ।

**ਉਦਯੋਗ ਮੰਤ੍ਰੀ** : ਤੁਸੀਂ ਜਨ ਸੰਘ ਦੇ ਸ਼੍ਰੀ ਮੰਗਲ ਸੈਨ ਨੂੰ ਤਾਂ ਚੁਪ ਕਰਾਉ।

(*interruptions*)

**Mr. Speaker** : Please listen. I give time to that hon. Member who catches my eye. I also try to accommodate various Groups in the House. The hon. Member (Shri Balram Das Tandon) should please try to catch my eye. I do not approve of the way in which he tries to attract my attention while sitting in his seat.

**Dr. Baldev Parkash** : If there is any other way, we shall adopt that.

**Mr. Speaker** : Order please.

**चौधरी श्री चन्द** (बहादुरगढ़) : स्पीकर साहिब, अब तक जिन साहिबान ने अपने ख्यालात का इज़हार किया है उन में से एक मेम्बर भी ऐसा नहीं जिस ने बिल की मुखालिफत की हो। मैं समझता हूं उन की ऐसी हालत है जैसे किसी बच्चे को खाना देर से मिले तो वह रूठ कर बैठ जाए और कहे कि मैं खाना नहीं खाता क्योंकि यह देर से आया है। अगर यह बिल पहले पेश किया जाता तो अच्छा था मैं मानता हूं कि यह देर से आया है। किसी ने इस बिल के खिलाफ बात नहीं की, सब ने कहा है कि यह बात ठीक है, यह होनी चाहिये। मेरे कम्युनिस्ट दोस्त ने कहा कि गवर्नमैण्ट का मनशा मसले को हल करने का नहीं बल्कि लड़ाने का है (voice : यह तो आप का शक है।) यहां सब जानते हैं कि बात जो कुछ कही जा रही है गलत है। यह ज़बान के मसले पर लड़ते हैं और लड़ते कौन हैं वे जो जानते हैं कि पंजाब में हर आदमी पांच जबानें जानता है बात चीत पंजाबी में करते हैं, लैक्चर हिन्दी में, संध्या संसकृत में और जब गुस्सा आता है तो अंग्रेज़ी बोलते हैं। कौन सा साहिब है जो उर्दू में बोलता हो। अब official language का फैसला हो गया है कि पंजाबी रिजन में यह होगा और हिन्दी में यह होगा। एक amendment ऐसी है जो चाहते हैं कि Regional Formula के मुताबिक demarcation बदल दी जाए। इस के हरियाने वाले सख्त खिलाफ हैं। हम नहीं चाहते कि पहले जो फैसला हो चुका है उस को बदला जाए। जो हिन्दी रिजन है वह हिन्दी रिजन और जो पंजाबी रिजन है वह पंजाबी रिजन रहेगा। जो लोग कहते थे कि पंजाबी हमारी जबान है और हरियाने वाले कुछ न कुछ पंजाबी बोलते हैं वह अब कहते हैं कि Regional Formula में तय हुआ था और

अब कोशिश यह करनी चाहिये कि 1962 से पहले ही यह रायज हो जाए। कुछ उर्दू का एतराज़ था, उर्दू में ही सारी मुहिम है, उर्दू के खिलाफ हैं। बाकी लड़ने की बात रही वह लोग किसी न किसी तरह बहाना निकाल ही लेंगे। Permanent फैसला करना है। हिन्दी रिजन में उन की मर्जी है कि हिन्दी पढ़ें लेकिन यह ज़रूरी है कि गुरमुखी पढ़ें। इस में compulsion का अनसर है।

क्योंकि पंजाबी सूबा है इस लिये उन को भी पंजाबी सीखनी पड़ेगी, यह मुनासिब बात नहीं है। जो आदमी सर्विस में हो उस पर पाबन्दी लगानी हो लगा दें लेकिन जो आदमी अपना व्यापार करता है और अपने घर रहता है उस को कहना कि हिन्दी तो पढ़ी है पंजाबी भी पढ़नी पड़ेगी, यह बात मुनासिब नहीं मालूम होती। अगर कोई यह कहता है कि हिन्दी न हुई और पंजाबी न हुई तो आपस में झगड़े हो जाएंगे इस बिल में कोई ऐसी बात नहीं है। इस में तो सिर्फ यह बात है कि पंजाबी रिजिन में डिस्ट्रिक्ट लेवल पर पंजाबी में correspondence होगी और उधर हिन्दी में होगी इस में और तो कोई बात नहीं देखी। इस में झगड़े वाली बात कोई नहीं है। हम तो चाहते हैं कि डिस्ट्रिक्ट से भी ऊपर कर दें तो और भी ठीक है। डिविज़न तक यह प्रोवीज़न ले जाएं तो कोई हर्ज नहीं है। इस में एक दो शर्तें लगा रखी हैं कि हाई कोर्ट चाहे तो न करे और गवर्नमैंट चाहे तो exception कर दे। इन को निकाल देना चाहिये। सब जगह पर यह लागू होना चाहिये। इस में और कोई झगड़े वाली बात नहीं है। मेरे लायक दोस्त शायद पार्टी की हिदायत की वजह से ऐसी तकरीरें करते रहे हैं वरना यह तो बड़ी simple सी बात है। इस में कोई झगड़े वाली बात नहीं है।

**डाक्टर बलदेव प्रकाश** (अमृतसर शहर पश्चिम) : स्पीकर साहिब, जो बिल आज हाउस में पेश हुआ है मैं उस का विरोध करने के लिये खड़ा हुआ हूं क्योंकि यह बिल किसी मसले को हल नहीं करता। अगर गौर से देखा जाए तो पंजाब में भाषा का मसला है नहीं, असल मसला पंजाब में बटवारे का है। हमारी सरकार उस मसले का आये दिन कोई न कोई हल निकालती रहती है, उस बटवारे का हल निकालती रहती है और प्रति दिन बटवारे के निकट पहुंचती जाती है। जब हमारी सरकार यह कहती थी कि पंजाबी सूबा हम नहीं बनाएंगे तो हमारी सरकार की दलील यह थी कि पंजाब bilingual State है, यह दलील नहीं थी कि इस में दो Unilingual अलग Territories हैं उन का एक composite province बना हुआ है। यह हमारी सरकार ने कभी नहीं कहा कि अलग अलग दो territories हैं। हमेशा यह कहती रही कि यह bilingual State है। प्रेज़ीडेंट ने भी यही कहा। अचानक हमारी सरकार ने फैसला बदला। पंजाबी सूबे के खिलाफ कोई दलील नहीं दी कि इस में economic loss होगा, बार्डर स्टेट है या कोई और social reasons है। पंजाबी सूबे के विरुद्ध कोई ऐसी reason नहीं दी। एक ही reason दी और कहा कि इस को unilingual स्टेट में बदला नहीं जा सकता, पंजाबी सूबा नहीं बनाया जा सकता। Because it is a bilingual State आज कहते हैं कि दो unilingual territories की एक composite State बनी हुई है। जब कहा जाए कि पंजाबी स्टेट क्यों नहीं बनाते तो ज्ञानी जी ने

[डाक्टर बलदेव प्रकाश]

पंजाबी रिजिन कमेटी में कहा कि पंजाबी ज़ोन linguistic State की सभी requirments को पूरी करता है इस लिये नहीं बनाते। यह नहीं कहते कि लोग नहीं चाहते इस लिये नहीं बनाते। इस का मतलब यह है कि कांग्रेस सरकार नहीं चाहती पंजाबी स्टेट बनाना अखूलन पंजाबी स्टेट की सभी qualifications जो होनी चाहियें वह पंजाबी ज़ोन में पूरी हो जाती हैं, आज इस को पंजाबी स्टेट का दर्जा मिलना चाहिये लेकिन लोग नहीं चाहते इस लिये हम नहीं बनाते। गो उन्होंने यह कहा लेकिन फिर भी आज सरकार इस बिल के ज़रिए पंजाब को दो Unilingual territories में demarcate कर रही है इस से इनकार नहीं किया जा सकता। असल मसला यह नहीं है। अगर गौर से देखा जाए तो पंजाब के अंदर मसला और है। आज़ादी मिलने से पहले सारा काम अंग्रेज़ी और उर्दू में चलता था, अब भी चलता है। पंजाब के अंदर बहुत से dialects बोले जाते हैं। हम कांगड़ा डिस्ट्रिक्ट को लेते हैं। वहां पर पहाड़ी भाषा से मिलता जुलता dialect चलता है। पंजाब के अंदर पंजाबी चलती है, मैं पंजाबी बोलता हूं। इसी तरह से हरियाणा के अंदर हिन्दी से मिलता जुलता dialect चलता था, वहां पर शुद्ध हिंदी या खड़ी बोली नहीं बोली जाती थी, आज कल भी ऐसे ही है। लेकिन वह सारे पंजाब की बोली तो नहीं थी। अगर हम अपना पत्र व्यवहार उर्दू में करते थे तो क्या कहेंगे कि सारे पंजाब की ज़बान उर्दू थी। पहाड़ी dialect भी चलता था, बागड़ी भी चलती थी, हरियाणवी भी चलती थी, उर्दू भी चलता था और इसी तरह से पंजाबी भी चलती थी। आज यू० पी० में कितनी ही बोलियां बोली जाती हैं लेकिन भाषा वहां की हिन्दी है, राजस्थान में राजस्थानी बोली जाती है लेकिन भाषा वहां की हिन्दी मानी गई है, Hindi Speaking Province माना गया है। इसी तरह से बिहार में बिहारी बोली बोली जाती है लेकिन वह भी Hindi Speaking Province है। मेरा मतलब कहने का यह है कि dialects को languages का दर्जा नहीं दिया जाता। सारे पंजाब के अंदर दोनों ही भाषाएं बोलने वाले फैले हुए हैं। अगर आप यह कहें कि हरियाणा के अंदर एक फी सदी भी पंजाबी बोलने वाले नहीं हैं तो यह बात सोलह आने गलत है। मैं पूछता हूं कि क्या हरियाणा के अंदर refugees नहीं गए?

**एक माननीय मैम्बर :** वैसे तो बंगाल में भी refugees मिल जाएं गे।

**डाक्टर बलदेव प्रकाश :** लेकिन वहां पर इतनी percentage नहीं है जितनी कि हरियाणा में है। वहां पर बीस फी सदी से ऊपर ऐसे आदमी होंगे जो कि पंजाबी बोलते हैं। लेकिन मैं यह नहीं कहता कि वहां की भाषा पंजाबी है। मैं कहता हूं कि पंजाब और हरियाणा की भाषाएं दो हैं। दोनों languages चलती हैं। दूसरी sense में भी पंजाबी ज़ोन के अंदर बहुत से लोग जो कि पंजाबी बोलते हैं वे पंजाबी को पंजाबी script के अंदर नहीं लिखते। उन को अगर लिखने की ज़रूरत पड़ती है तो देव नागरी लिपि के अंदर लिखते हैं। इस sense में भी bilingual है। Mother tongue पंजाबी है लेकिन लिपि देव नागरी है। इस मसले को भी समझ कर चलना होगा। हमारी सरकार शुरू से ले कर आखिर तक bungling करती चली आई है। पहले Regional Formula माना। इन्होंने दो हिस्से किये, इस

लिये कि हम अकाली पार्टी को खुश करें। जब अकाली पार्टी खुश नहीं हो सकी जैसा कि आज स्पीचज़ के अंदर स्पष्ट हो गया है, तो अब दूसरा तरीका अख्तियार किया जा रहा है। उन्होंने कहा है कि पंजाबी भाषा का कोई मसला नहीं रहा। आज जो बिल हमारी सरकार लाई है वह अकालियों को खुश करने के लिये है। जैसे कि आज आप ने पढ़ कर सुनाया है, हाउस summon हो चुका है और सरकार को इतनी जल्दी पड़ी हुई है कि Ordinance जारी करती है। इस की political reason है भाषा की समस्या को हल नहीं किया जा रहा राजनैतिक समस्या है उस को हल करने के लिये यह बिल लाया जा रहा है ये appeasement के रास्ते हैं, घुटने टेकने के रास्ते ह और पंजाब का बटवारा करने के रास्ते हैं। अगर सरकार यह समझती है कि यह Ordinance बना कर के या बिल पास कर के agitation करने वालों को खुश कर लेगी तो वे नहीं खुश होंगे क्योंकि भाषा की समस्या है नहीं। आज अभी अभी सरदार सरूप सिंह जी ने कहा और दूसरे मैम्बरान ने भी कहा कि भाषा की समस्या नहीं है, हमें यह बिल मंज़र नहीं है और इस से हमारी तसल्ली नहीं होती। Demarcation करो और हमारे लिय अलग स्टेट बनाओ। हम कहते हैं कि असल समस्या को हल करो, उस को छोड़ो नहीं। पंजाब में भाषा की समस्या है नहीं। यहां पर राजनैतिक समस्या है। वे कहते हैं कि हमें पावर चाहिये, हकूमत चाहिये, हमारे मन्त्री होने चाहियें, हकूमत की बाग डोर हमारे हाथ में होनी चाहिये। हमारी सरकार उस लड़ाई को भाषा की आड़ बना कर और मज़बूत करती चली जा रही है। जो कदम सरकार उठाती है उस से यह झगड़ा और लम्बा होता चला जा रहा है। सरकार ने यह कह कर कि पंजाबी ज़ोन linguistic State की सभी requirements को पूरा करती है असूल को मान लिया है। कल को कहेंगे कि जो असूल था वह ठीक था इस लिये पंजाबी सूबा बन जाना चाहिये। पंजाब के हर एक नागरिक को इस का विरोध करना चाहिये। सरदार सरूप सिंह जी ने कहा है कि पंजाबी स्टेट देने के लिये एक नया कमिशन बैठाओ जो कि यह देखे कि कौन सा हिस्सा इधर से उधर ले जाया जा सकता है। मैं समझता हूं कि यह बहुत गलत है। आज पंजाब में सब से बड़ी समस्या यह है कि इस झगड़े को सुलझाने के लिये जो भी फार्मूला ढूंढा जाए, जो भी हल निकाला जाए, जो भी रास्ता अख्तियार किया जाय, वह पंजाब को एक करने के लिये होना चाहिए, इस राज्य की एकता को मज़बूत करने के लिये होना चाहिए। और उस उद्देश्य की पूर्ति के लिये एक ही साधन हमारे पास रह जाता है जो कि मैं समझता हू कि वर्तमान अवस्था में न्याययुक्त भी है कि सारे पंजाब को bilingual State मान लिया जाय। जब हम इस असूल को मान लें कि पंजाब एक द्विभाषी सूबा है, और इस के किसी प्रकार से भी दो हिस्से नहीं हो सकते तभी राज्य की एकता की रक्षा हो सकती है। लेकिन यहां पर तो बार बार एक ही फिकरे को दुहराया जा रहा है कि पंजाब दो unilingual territories का एक composite unit है। इसी बात की व्याख्या करते हुए अपर हाऊस में ज्ञानी जी ने कहा था कि जो व्यक्ति इस बिल का विरोध करेगा वह पंजाब का बटवारा कराएगा।

**माल मंत्री** : मैं ने तो यह कहा था कि जो पंजाबी को disown करेगा वह बटवारा कराएगा।

**डाक्टर बलदेव प्रकाश** : सवाल इस वक्त पंजाबी को disown करने का नहीं। इस समय प्रश्न तो यह है कि इस बिल के नतीजा के तौर पर पंजाब का बटवारा होने वाला है या नहीं। मेरा ही नहीं, स्पीकर साहिब, पंजाब की जनता के बड़े हिस्से का यह विचार ही क्या विश्वास है कि इस बिल के जरिए पंजाब की तक्सीम की नींव डाली जा रही है। इस लिये, स्पीकर साहिब, हमारी सरकार को चाहिए कि इस वक्त वह इस बिल को हाऊस से पास न करवाए, वह इसे वापिस ले ले और आज तक उस ने पंजाब की जनता के साथ जो जो वायदे किए हैं, उनकी रक्षा करे। आप को याद होगा, स्पीकर साहिब, कि प्रधान मन्त्री पंडित जवाहर लाल नेहरू ने भी कहा था कि जब स्विटज़रलैंड में दो से ज्यादा भाषाएं चल सकती हैं तो पंजाब में क्यों दो भाषाएं नहीं चल सकतीं। लेकिन इतनी assurances के बाद भी लोगों की इच्छाओं के विरुद्ध उन पर जबान को ठोंसना पंजाब को दो हिस्सों में, दो unilingual parts में बांटना, एक हिस्से में एक भाषा और दूसरे हिस्से में दूसरी भाषा को जोड़ना, इन सभी बातों को देखते हुए कोई भी व्यक्ति इस बात से इनकार नहीं कर सकता कि यह सरकार जनता के साथ एक बहुत भारी अन्याय कर रही है, उन की भावनाओं के साथ खेल रही है और इसी के नेताओं तथा केन्द्रीय सरकार न जो जो आश्वासन अब तक लोगों को दे रखे हे उन को वापिस ले रही है। इस परिस्थिति को देख कर पंजाब की जनता का एक बहुत बड़ा हिस्सा यह महसूस करता है कि सरकार ने उस के साथ विश्वासघात किया है। (घंटी)

स्पीकर साहिब, हमारे शिक्षा मन्त्री पंडित अमरनाथ विद्यालंकार ने अपर हाउस में कहा था कि इस कानून के लागू होने के बाद जो व्यक्ति किसी दूसरी भाषा में अर्जी देगा उस को उसी भाषा में उस का जवाब दिया जाएगा। आप अन्दाज़ा लगाएं कि यह कैसी vague बात है, कैसी vague assurance है। जब आप एक concrete measure ला रहे हैं, जब आप एक provision कर रहे हैं कि एक हिस्से में डिस्ट्रिक्ट लेवल तक सारा काम पंजाबी भाषा और गुरमुखी लिपि और दूसरे हिस्से में हिन्दी देवनागरी लिपि में होगा, जब इस के अलावा कोई दूसरा provision या कोई exception इस में है ही नहीं तो फिर मुझे समझ नहीं आई कि खुद शिक्षा मंत्री ने यह आश्वासन वहां पर कैसे दे दिया। क्या आज भी, अपनी पहली आदत के मुताबिक, एक गलत assurance लोगों को दे रहे हो जब कि इस विषय में एक Concrete Bill इस असैम्बली में पास करवाया जा रहा है? साफ जाहिर है कि केवल लोगों के आंसू पौंछने के लिये ही यह आश्वासन दिये जा रहे हैं और वास्तव में भाषा की आड़ लेकर पंजाब को राजनैतिक आधार पर दो हिस्सों में बांटने का रास्ता अख्तियार किया जा रहा है। (घंटी)

आखिर में स्पीकर साहिब, एक बात और कह कर मैं अपने स्थान पर बैठ जाऊंगा। वह यह है कि आज जब कि बिगड़ी हुई राजनैतिक अवस्था में पंजाबी बोली के आधार पर एक अलग सूबे की मांग की जा रही है, सरकार को इस से सावधान रहना चाहिए और पंजाब की उलझनों को और ज्यादा पेचीदा बनने से रोकना चाहिए। मैं पूरी जिम्मेदारी के साथ यह कह सकता हूं कि यदि आज पंजाब की सरकार भाषा की इस नीति को अपना लेती है, जो कि वास्तव में यह अपनाने जा रही है, तो यकीन रखिए कि आने वाले समय में खुद सरकार भी पंजाब को दो हिस्सों में बटने से नहीं रोक सकेगी। जब यहां पर

दो अलग अलग unilingual territories होंगी जहां एक ही भाषा बोली जाती हो तो जब वहां के लोग इस बात की मांग करेंगे कि हमें अलग linguistic State बना दो, और जब वह यह कहेंगे कि हमें क्यों एक अलग भाषा बोलने वाले हिस्से के साथ बान्ध कर रखते हो तो सरकार के पास इसका कोई जवाब नहीं रह जाएगा। मैं मन्त्री महोदय स पूछता हूं कि बताएं, ऐसी अवस्था में आप क्या जवाब देंगे या क्या हल सोचेंगे और किस तरह से उस नई स्थिति को सम्भालेंगे ? जब सारे भारत के अन्दर एक असूल को माना जाता है तो क्यों उसे आप पंजाब पर लागू नहीं होने देते ? केरल के अन्दर दूसरी भाषा चलती है, आन्ध्र के अन्दर दूसरी भाषा चलती है तो क्यों नहीं पंजाब में भी चल सकती ? हमारे पंजाब कांग्रेस के प्रधान सरदार दरबारा सिंह जी फरमाते हैं कि पंजाब का मसला हिन्दुस्तान की दूसरी स्टेटस के मसलों से मेल नहीं खाता। मैं कहता हूं कि हमारे देश के अन्दर किसी भी दूसरे सूबे में भाषा का मेलमिलाप ऐसा नहीं है जैसा कि पंजाब के अन्दर है। यहां पर हिन्दी और पंजाबी बोलने वाले इस प्रकार से मिले जुले हैं कि किसी भी तरह से उन को अलग अलग करना कठिन ही नहीं परन्तु असम्भव भी है। दक्षिण में मलयालम, तामिल, तलेगु आदि भाषाएं चलती हैं लेकिन आप वहां जाकर देखें तो तलेगु बोलने वाला आदमी मलयालम या करनाट की नहीं समझ सकता, वह अंग्रेज़ी समझ जाएगा, हिन्दी टूटी फूटी समझ जाएगा लेकिन एक करनाटकी बोलने वाला तलेगु नहीं समझ सकेगा। लेकिन पंजाब में ऐसी स्थिति नहीं। यहां पर किसी एक व्यक्ति को जो कि पंजाबी बोलता हो हिन्दी समझने में कोई दिक्कत नहीं आती तो फिर मैं हैरान हूं कि इस गम्भीर समस्या को side track करने के लिए कैसे अफ्रीका की घटना का उदाहरण दिया गया है। मैं आप के द्वारा, स्पीकर साहिब, मन्त्री महोदय और पंजाब के मन्त्रिमंडल को यह बता देना चाहता हूं कि इस प्रकार से इतनी गम्भीर समस्या का हल नहीं होता। इसका हल इतना आसान नहीं जितना इन्होंने समझ लिया है। दोनों भाषाएं एक दूसरे के साथ इस तरह गुथी हुई हैं कि उन को अलग अलग नहीं किया जा सकता। इन दो को अलग अलग हिस्सों में बान्ध कर जो बनावटी दीवार आप खड़ी करना चाहते हैं मैं चेतावनी देना चाहता हूं कि इस तरह से पंजाब के बटवारे के बीज मत बोओ नहीं तो जो विषवृक्ष आप बीजने जा रहे हैं, उस के नतीजे के तौर पर अवश्यमेव पंजाब का बटवारा होगा जिसे रोकने के लिये आप के पास कोई argument कोई ताकत और कोई दलील नहीं होगी।

**श्री अमर नाथ शर्मा** (कांगड़ा) : स्पीकर साहब, जो बिल पंजाब सरकार ने पेश किया है उस का आधार हमारे Regional Formula के पैरा नम्बर 10 पर है। इस बिल को पेश करके पंजाब सरकार ने अपने एक फर्ज़ की अदायगी की है और यह कहना कि पंजाब सरकार पंजाब का बटवारा कराना चाहती है, गलत बात है, निराधार बात है। अगर मेरे फाज़िल दोस्त ने सच्चर फार्मूले को अच्छी तरह से पढ़ा होता और जिस प्रकार पंजाब सरकार उस formula को implement कर रही है उस का मुलाहिज़ा किया होता तो वह ऐसी बातें हरगिज न कहते जो कि उन्होंने अपने भाषण में कहीं। स्पीकर साहब, मैं थोड़े से आंकड़े आप के द्वारा मेम्बर साहिबान को यह दिखाने की खातिर गोश गुज़र करना चाहता हूं कि पंजाब सरकार आने वाले समय में पंजाब को किस ढंग

[श्री अमर नाथ शर्मा]

से बनाना चाहती है और किस ढंग से चल रही है ताकि पंजाब का कोई नया बटवारा न हो सके ।

सच्चर फार्मूला १९४९ में बना १९५०-५१ में भाषा पढ़ाने के आधार पर सूबे की demacration हुई । उसी वक्त Erstwhile Pepsu State बनी। वहां पर भी इसी फार्मूले के आधार पर boundaries की demarcation हुई--कुछ हिन्दी पढ़ने वाले लोगों का और कुछ पंजाबी पढ़ने वाले लोगों का अलग हिस्सा बनाया गया । फिर गवर्नमेंट ने बड़ी सूझबूझ के साथ सोचा कि अब State में official language भी रायज होनी चाहिए। इस बात से इनकार नहीं किया जा सकता कि सन् १९४७ से पहले ज्यादातर लोग इस सूबे में अंग्रेज़ी पढ़े हुए थे या उर्दू पढे हुए थे । मुझे क्षमा करें, कुछेक सिख भाई पंजाबी गुरुमुखी लिपि में जानते थे और कुछ हिन्दू भाई हिन्दी देवनागरी लिपि में जानते थे । ज्यादा प्रचार उर्दू और अंग्रेजी का ही था । अब आप अंदाजा लगाएं कि ऐसी हालत में गवर्नमेंट का क्या फर्ज़ है जिस ने नया देश बनाना है, नया सूबा बनाना है, नया समाज बनाना है ? और वह बनाना भी इस लिये है क्योंकि जैसा कि कहा करते हैं बाहर की भाषा इनसान को गुलाम बना देती है, उस की तहजीब उस से छीन लेती है, तमद्दन छीन लेती है और cultural तौर पर ही नहीं बल्कि आर्थिक तौर पर भी उसे गुलाम बना देती है। इस लिये जरूरी था कि देश के नेता बैठ कर सारे राष्ट्र की भाषा का निर्माण करते । तब क्या हुआ ? विधान बना । विधान के अन्दर सारे देश की एक राष्ट्रभाषा बनी और हिन्दी को राष्ट्रभाषा का गौरव प्रदान किया गया । क्यों ? वह इस लिये कि देश में लोगों का बहुमत हिन्दी बोलता था ।

आज मेरे भाई ने यहां पर बताया कि बिहार में बिहारी बोली जाती है लेकिन वहां की राजभाषा हिन्दी है । उत्तर प्रदेश की राजभाषा हिन्दी है । राजस्थान मे राजस्थानी बोली जाती है लेकिन वहां की राजभाषा हिन्दी है। लेकिन पंजाब में मुख्तलिफ भाषाएं हैं, इस बात से इनकार नहीं किया जा सकता और न ही हरियाणे वाले मेरे दोस्त इस बात से इनकार कर सकते हैं जो कहते हैं कि वहां पर पंजाबी बिल्कुल नहीं बोली जाती । मैं कहता हूं कि प्रोफैसर शेर सिंह जी को अपने रोहतक और गोहाना की तरफ देखना चाहिए, पानीपत की ओर देखना चाहिए, गुड़गांव और खास तौर पर से होडल और पलवल की ओर देखना चाहिए वहां पर ऐसे लोग भी बसे हुए हैं जिन की भाषा पंजाबी है। वह ज्यादा तर पंजाबी बोलते हैं और मुझे यह बात कहने में जरा भी झिजक नहीं कि हिन्दु ग्रन्थों को भी वे लोग पंजाबी भाषा और गुरुमुखी लिपि में पढ़ते हैं ( *Interruption* ) इस से आप इनकार नहीं कर सकते । बहरहाल, मैं बता रहा था कि चूंकि पंजाब के लोग उस वक्त ज्यादा तर अंग्रज़ी या उर्दू का ही व्यवहार करते थे इस लिए सरकार यह नहीं चाहती थी कि एक भाषा को जबरदस्ती लोगों पर ठोंसा जाए। इसी लिये सच्चर फार्मूला बना। जिस में यह provision किया गया कि एक language first language के तौर पढ़ी जाए और दूसरी ज़बान second language के तौर पर पढ़ी जाए । स्पीकर साहब, सन् 1960 में जो Middle Class का इम्तहान हुआ उस के कुछ आंकड़े मैं आप के सामने रखना चाहता हूं । उस में अम्बाला डिवीज़न में--खरड़

श्रौर रोपड़ तहसीलों को छोड़ कर जो कि पंजाबी area में हैं—जिन विद्यार्थियों ने हिन्दी में as first language इम्तहान दिया उन की संख्या 35,038 थी श्रौर इस में से 31,021 पास हुए। Second language पंजाबी में 34,984 बच्चे

7 p.m.

बैठे श्रौर 25,474 पास हुए। यह जनाब वह इलाका है जिसे हम हिंदी रिजन कहते हैं। श्रब जालन्धर की तरफ श्राइये। उस में first language पंजाबी, का इम्तिहान दिया 29,531 बच्चों ने श्रौर पास हुए 24,167 श्रौर second language हिन्दी में appear हुए 27,525 श्रौर पास हुए 19,608 श्रब ज़रा वह भाई ख्याल फरमाएं जो कहत हैं कि पंजाब सरकार पंजाब का बटवारा linguistic basis पर कराना चाहती है वह इस से कितना श्रन्याय करते हैं। सच्चर फार्मूला 1950-51 में बना। हो सकता है उस वक्त demarcation गलत हुई हो। मैं इस से इनकार नहीं करता। गलत भी हो सकता है श्रौर दुरुस्त भी मगर एक लकीर को पीटते चल जाना श्रपने श्राप से श्रन्याय करना है। तो demarcation हुई श्रौर भाषा पढ़ाने की बात स्कूलों में श्राई। मैं ने जो श्रांकड़े इस बारे में श्राप के सामने रखे है उन से प्रतीत होता है कि पंजाब सरकार पंजाब में नया समाज बनाने के लिये पंजाब में दोनों भाषाएं, राष्ट्र भाषा श्रौर Regional भाषा पढ़ाने का पूरा पूरा प्रबन्ध कर रही है। जनाब, हम ने 1957 में एक formula माना श्रौर उस पर सब ने श्रमल किया, मगर यह श्रमल सिर्फ एक से श्राठ para तक ही किया, इस से श्रागे नहीं बढ़ पाए। सरकार के सामने कुछ मजबूरियां थीं, मुश्किलात थीं। उस वक्त के administrative officers यह भाषाएं पढ़े हुए नहीं थे। एक भाई ने 26 मैंम्बर कमेटी का ज़िक्र कर दिया। वह समझदार हैं, शायद मेम्बर भी थे। इस कमेटी के सामने यह प्रश्न था कि शिक्षा का माद्यम क्या हो। इस के श्रतिरिक्त उस के सामन कोई सवाल नहीं। यह नहीं कि official language क्या हो श्रौर कि administrative तौर पर कौन सी भाषा का प्रयोग हो। Regional Formula का para 10 official language के बारे में है। इस para के श्राधार पर पंजाब सरकार एक श्रच्छा Bill लाकर पंजाब पर एहसान कर रही है श्रौर हमें एक श्रच्छे रास्ते पर ले जा रही है। दो साल हुए कुछ भाइयों ने हिन्दी agitation को कुछ इस ढंग से चलाया कि वह खुद दुःखी हैं। उन्होंने हरियाना प्रान्त के साथियों को साथ ले कर इस movement को चलाया। जो भाई कल तक कहते थे कि पंजाबी रिजन के हिन्दू हिन्दी ही पढेंगे श्राज वही कहते हैं कि पंजाबी रिजन के हिन्दुश्रों की मातृ भाषा पंजाबी है श्रौर ठीक कहते हैं। इन लोगों ने 1951 में गलती की जिस का भुगतान भुग्त रहे हैं श्रौर यहां पर तरह तरह के slogans लग रहे हैं जिस के कारण हमारे सूबे के निर्माण कार्य में बाधा पड़ रही है। दो साल हुए हिन्दी agitation चली। उन्होंने बस एक ही रट लगाई 'मैं न मानूं'। हालत यह है कि पंजाब सरकार एक श्रच्छे खिलाड़ी की तरह खेल करती रही श्रौर इस के श्रफसर, वह मुझे क्षमा करें—श्रच्छे नटों की तरह तार पर नाचते रहे मगर यह नीचे बैठे कहते रहे 'मैं न मानूं' नतीजा यह हुश्रा कि दूसरे भाइयों ने भी वही नारा उठाया श्रौर वही रट लगाई। स्पीकर साहिब, श्रगर यह श्रावाज़ इसी तरह उठती रही तो यह सूबा बढ़ नहीं पाएगा। Regional Formula हम मान चुके हैं। उसी के श्राधार पर हम काम

[श्री अमर नाथ शर्मा]

करते हैं, रोज़ाना Regional Committees की meetings attend करते हैं, Sub-Committees में जाते हैं। उस को इस तरह criticise करना बड़ा अन्याय है। आज अगर सरकार उसी Formula के मुताबिक दोनों Regions में Regional language जारी करने जा रही है तो क्या बुरी बात है बल्कि वह तो अपने फर्ज को अदा कर रही है। इस लिये मैं समझता हूं कि यह Bill ठीक है, पास होना चाहिए और पास हो कर अमल में लाया जाना चाहिए। यह सूबे की यकजहती और एकता को बनाए रखेगा और सूबे के नवनिर्माण में सहायता देगा।

**Mr. Speaker :** The hon. Member (Shri Amar Nath Sharma) has made a very learned and solid speech, to day.

**ਸਰਦਾਰ ਰਾਜਿੰਦਰ ਸਿੰਘ** (ਸੰਗਰੂਰ) : ਮਾਨਯੋਗ ਸਪੀਕਰ ਸਾਹਿਬ, ਇਸ ਹਾਊਸ ਵਿਚ ਅੰਮ੍ਰਿਤਸਰ ਦੇ ਹਲਕੇ ਤੋਂ ਚੁਣੇ ਹੋਏ ਮੈਂਬਰ ਨੇ ਜਨ ਸੰਘ ਪਾਰਟੀ ਦਾ view-point ਇਸ ਹਾਊਸ ਅਗੇ ਰਖਿਆ। ਉਨ੍ਹਾਂ ਨੇ ਇਹ ਕਹਿ ਕੇ ਇਸ ਹਾਊਸ ਵਿਚ ਗਲਤਬਿਆਨੀ ਕੀਤੀ ਕਿ ਪੰਜਾਬ ਸਰਕਾਰ ਇਹ ਬਿਲ ਲਿਆ ਕੇ ਇਸ ਸੂਬੇ ਨੂੰ unilingual ਕਰਨਾ ਚਾਹੁੰਦੀ ਹੈ। ਇਹ ਬਿਲ ਇਸ ਕਰਕੇ ਲਿਆਂਦਾ ਜਾ ਰਿਹਾ ਹੈ ਤਾਕਿ ਇਸ ਸੂਬੇ ਦਾ bilingual character ਕਾਇਮ ਰਖਿਆ ਜਾ ਸਕੇ। ਏਥੇ ਗਲਤਫਹਿਮੀ ਹੈ। ਪੰਜਾਬ ਦਾ ਸੂਬਾ bilingual province ਹੈ। ਇਸ ਨੂੰ ਲੋਕ ਮੰਨਦੇ ਹਨ। ਇਸ ਦਾ bilingual character ਰਖਣ ਲਈ ਇਹ ਬਿਲ ਲਿਆਂਦਾ ਗਿਆ ਹੈ। ਇਸ bilingual province ਦੇ ਦੋ Regions ਹਨ, ਦੋ ਹਿੱਸੇ ਹਨ। ਇਹ ਅਗੇ ਚਲ ਕੇ unilingual ਹਨ। ਇਹ basic point ਹੈ ਜਿਸ ਨੂੰ understand ਕਰਨਾ ਹੈ। Punjabi-speaking Region bilingual ਹੈ ਯਾ unilingual ਹੈ, ਇਹ ਝਗੜਾ ਹੈ। Punjabi-speaking area ਦੇ ਅੰਦਰ ਜੋ ਇਲਾਕਾ ਹੈ ਉਹ unilingual ਹੈ, bilingual ਨਹੀਂ। ਇਹ ਇਕ historical ਹਕੀਕਤ ਹੈ, cultural ਹਕੀਕਤ ਹੈ, ਇਹ linguistic ਹਕੀਕਤ ਹੈ। ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਇਕ ਗਲ ਕਹਿਣੀ ਚਾਹੁੰਦਾ ਹਾਂ। ਇਸ ਹਕੀਕਤ ਨੂੰ ਝੂਠਾ ਨਹੀਂ ਸਾਬਤ ਕੀਤਾ ਜਾ ਸਕਦਾ। ਆਜ਼ਾਦ ਮੁਲਕਾਂ ਵਿਚ ਜਿਥੇ ਜਿਥੇ ਲੋਕਾਂ ਦੀ ਜੋ ਜੋ ਜ਼ਬਾਨ ਹੈ ਉਸ ਦਾ ਮਾਨ, ਆਦਰ ਤੇ ਸਤਿਕਾਰ, ਰਾਜ ਦੇ ਸਾਸ਼ਨ ਪਰਬੰਧ ਵਿਚ ਉਸ ਨੂੰ ਜੋ ਥਾਂ ਮਿਲਣੀ ਚਾਹੀਦੀ ਹੈ ਅਗਰ ਉਸ ਨੂੰ ਨਹੀਂ ਦਿਤੀ ਜਾਂਦੀ ਤਾਂ ਏਸ ਦੇ ਬੜੇ ਭਿਆਨਕ ਨਤੀਜੇ ਨਿਕਲਦੇ ਹਨ। ਦੁਨੀਆਂ ਦੀ ਹਿਸਟਰੀ ਸਾਨੂੰ ਇਹ ਦਸਦੀ ਹੈ। ਸਾਨੂੰ ਆਜ਼ਾਦ ਹੋਇਆਂ 13 ਸਾਲ ਹੋ ਗਏ ਹਨ। ਪੰਜਾਬ ਨੇ ਕਿਸੇ ਦਾ ਕੀ ਬਿਗਾੜਿਆ ਹੈ, ਪੰਜਾਬ ਦੇ ਲੋਕਾਂ ਨੇ ਕੀ ਬਿਗਾੜਿਆ ਹੈ। ਹਾਲੇ ਤਕ ਪੰਜਾਬੀ ਬੋਲੀ ਫਾਰਮੂਲਿਆਂ ਦੇ ਚਕਰ ਵਿਚ ਪਾਈ ਹੋਈ ਹੈ। ਏਸ ਪੰਜਾਬੀ ਜ਼ਬਾਨ ਵਿਚ ਕਿਹੜੀ ਕਮੀ ਹੈ ਅਤੇ ਇਸ ਵਿਚ ਕੀ ਕਮੀ ਸਮਝੀ ਜਾਂਦੀ ਹੈ। ਪੰਜਾਬੀ ਬੋਲਣਾ, ਇਸ ਨੂੰ Own ਕਰਨਾ, ਇਸ ਦੇ ਹਕ ਵਿਚ ਆਵਾਜ਼ ਉਠਾਉਣੀ, ਕੀ ਇਹ ਦੇਸ਼ ਧਰੋਹ ਹੈ ? ਕੀ ਇਹ ਦੇਸ਼ ਭਗਤੀ ਨਹੀਂ ? ਇਸ ਲਈ, ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਆਪਣੇ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਬਿਲ ਸਿਰਫ ਇਸ ਹਦ ਤਕ ਹੈ ਕਿ ਪੰਜਾਬੀ ਬੋਲੀ ਨੂੰ ਜ਼ਿਲ੍ਹਾ ਪਧਰ ਤਕ ਰਾਇਜ

ਕੀਤਾ ਜਾਏ । ਬਾਕੀ ਹਿੰਦੁਸਤਾਨ ਦੇ ਸਾਰੇ ਸੂਬਿਆਂ ਵਿਚ ਉਨ੍ਹਾਂ ਦੀ ਆਪਣੀ ਬੋਲੀ ਹੈ— ਜ਼ਿਲੇ ਦੀ ਪਧਰ ਤਕ ਨਹੀਂ, ਡਵੀਜ਼ਨ ਦੀ ਪਧਰ ਤਕ ਨਹੀਂ ਬਲਕਿ ਸਾਰੇ ਸੂਬੇ ਦਾ ਸਰਕਾਰੀ ਕੰਮ ਉਨ੍ਹਾਂ ਦੀ ਮਾਤਰੀ ਬੋਲੀ ਵਿਚ ਕੀਤਾ ਜਾਏ, ਉਨ੍ਹਾਂ ਦੀ ਮਾਂ ਦੀ ਜ਼ਬਾਨ ਵਿਚ ਕੀਤਾ ਜਾਏ ਲੇਕਿਨ ਪੰਜਾਬੀ ਬੋਲੀ 13 ਸਾਲ ਦੇ ਬਾਅਦ ਵੀ ਆਜ਼ਾਦ ਹਿੰਦੁਸਤਾਨ ਵਿਚ ਮਾਨ ਤੇ ਆਦਰ ਦੀ ਥਾਂ ਨਹੀਂ ਪਾ ਸਕੀ । ਅੱਜ ਪੰਜਾਬ ਸਰਕਾਰ ਨੇ ਉਪਰਾਲਾ ਕੀਤਾ, ਉਦਮ ਕੀਤਾ, ਇਹ ਬਿਲ ਲਿਆਂਦਾ, ਇਹ ਮਾਣ ਤੇ ਆਦਰ ਦੀ ਥਾਂ ਪੰਜਾਬੀ ਬੋਲੀ ਨੂੰ ਦੇਣ ਲਗੇ ਹਨ । ਏਸ ਦਾ ਅਸਰ ਸਿਰਫ ਜ਼ਿਲ੍ਹਾ ਪਧਰ ਤਕ ਹੀ ਹੋਵੇਗਾ। ਇਹ ਡਵੀਜ਼ਨ ਪਧਰ ਤਕ ਜਾਣਾ ਚਾਹੀਦਾ ਹੈ । ਇਹ ਬੋਲੀ ਹੈ। ਹਿੰਦੁਸਤਾਨ ਦੇ ਵਿਧਾਨ ਵਿਚ ਜੋ 14 ਜ਼ਬਾਨਾਂ ਨੂੰ ਹਕ ਮਿਲਿਆ ਹੈ ਉਸ ਵਿਚ ਇਸ ਦਾ ਬਰਾਬਰ ਦਾ ਹਿਸਾ ਹੈ । ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਆਪਣੇ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਬਾਕੀ ਮੁਲਕਾਂ ਦੀ ਤਾਰੀਖ ਪੜ੍ਹਨ । ਜਿਨ੍ਹਾਂ ਮੁਲਕਾਂ ਵਿਚ ਆਜ਼ਾਦ ਹੋਣ ਤੋਂ ਪਹਿਲਾਂ ਉਥੇ ਸਿਰਫ ਬੋਲੀ ਸੀ । ਉਸ ਬੋਲੀ ਦਾ ਕੋਈ ਅਖਰ ਨਹੀਂ ਸੀ, ਉਸ ਦੀ ਕੋਈ ਲਿਪੀ ਨਹੀਂ ਸੀ । ਜਦੋਂ ਉਹ ਮੁਲਕ ਆਜ਼ਾਦ ਹੋਏ ਉਥੋਂ ਦੀਆਂ ਸਰਕਾਰਾਂ ਨੇ ਉਨ੍ਹਾਂ ਰਿਆਸਤਾਂ ਵਿਚ, ਉਨ੍ਹਾਂ ਇਲਾਕਿਆਂ ਵਿਚ ਜੋ ਛੋਟੇ ਛੋਟੇ ਇਲਾਕੇ ਸਨ, ਇਕ ਜ਼ਿਲੇ ਵਾਸਤੇ, ਜ਼ਿਲੇ ਦੇ ਅਧੇ ਹਿਸੇ ਵਾਸਤੇ, ਅਗਰ ਥੋੜੇ ਜਿਹੇ ਲੋਕ ਬੋਲੀ ਬੋਲਦੇ ਸਨ ਅਤੇ ਉਸ ਦੀ ਲਿਪੀ ਨਹੀਂ ਸੀ ਉਨ੍ਹਾਂ ਨੂੰ ਲਿਪੀ ਬਣਾ ਕੇ ਦਿਤੀ ਹੈ ।

ਜਿਹੜੀ ਪੰਜਾਬੀ ਬੋਲੀ ਹੈ ਉਹ 2500 ਸਾਲ ਤੋਂ ਚਲੀ ਆ ਰਹੀ ਹੈ । ਇਹ ਬਾਬਾ ਫਰੀਦ ਦੀ ਬੋਲੀ ਸੀ । ਇਹ ਬੁਲੇ ਸ਼ਾਹ ਦੀ ਬੋਲੀ ਸੀ । ਇਸ ਬੋਲੀ ਨੂੰ ਈਸ਼ਵਰ ਚੰਦਰ ਨੰਦਾ ਨੇ ਮਾਨ ਔਰ ਆਦਰ ਦਿਤਾ ਹੈ । ਇਹ ਬਲਵੰਤ ਗਾਰਗੀ ਦੀ ਬੋਲੀ ਹੈ, ਇਹ ਧੰਨੀ ਰਾਮ ਚਾਤਰਕ ਦੀ ਬੋਲੀ ਹੈ ਔਰ ਇਸ ਬੋਲੀ ਨੂੰ ਅੰਮ੍ਰਿਤਾ ਪਰੀਤਮ ਨੇ ਮਾਨ ਅਤੇ ਆਦਰ ਦਿਵਾਇਆ ਹੈ । ਇਸ ਬੋਲੀ ਦਾ ਮਾਨ ਤੇ ਆਦਰ ਬਲਵੰਤ ਗਾਰਗੀ ਨੇ ਵਧਾਇਆ ਹੈ ਜਿਸ ਨੇ ਮਾਸਕੋ ਔਰ Leningrad ਦੀਆਂ Universities ਵਿਚ ਆਪਣਾ ਡਰਾਮਾ 'ਕਣਕ ਦੀ ਬਲੀ' ਰੂਸੀ ਜ਼ਬਾਨ ਵਿਚ ਖੇਡਿਆ ਹੈ । ਇਨ੍ਹਾਂ ਲੇਖਕਾਂ ਦੀਆਂ ਲਿਖੀਆਂ ਹੋਈਆਂ ਕਈ ਕਤਾਬਾਂ ਰੂਸ ਨੇ ਆਪਣੀ ਜ਼ਬਾਨ ਵਿਚ translation ਕਰਾਕੇ ਇਸ ਬੋਲੀ ਨੂੰ ਸਤਕਾਰਿਆ ਹੈ । ਰੂਸ ਵਿਚ ਇਸ ਬੋਲੀ ਦੀ ਇਤਨੀ ਉਨਤੀ ਕੀਤੀ ਜਾਂਦੀ ਹੈ ਔਰ ਇਸ ਨੂੰ ਮਾਨ ਔਰ ਆਦਰ ਦਿੱਤਾ ਜਾ ਰਿਹਾ ਹੈ । ਇਸ ਗੱਲ ਦੇ ਬਾਵਜੂਦ ਇਹ ਫਿਰ ਵੀ ਕਹਿੰਦੇ ਹਨ ਕਿ ਇਹ ਸਿਖਾਂ ਦੀ ਬੋਲੀ ਹੈ । ਮੈਂ ਸਮਝਦਾ ਹਾਂ ਕਿ ਇਹ ਗੱਲ ਕਹਿ ਕੇ ਇਸ ਬੋਲੀ ਦੀ ਤੌਹੀਨ ਕਰ ਰਹੇ ਹਨ ਔਰ ਇਨ੍ਹਾਂ ਲੇਖਕਾਂ ਦੀ ਤੌਹੀਨ ਕਰ ਰਹੇ ਹਨ ਜਿਨ੍ਹਾਂ ਨੂੰ ਦੂਜੇ ਮੁਲਕਾਂ ਵਿਚ ਮਾਨ ਅਤੇ ਆਦਰ ਪ੍ਰਾਪਤ ਹੋ ਰਿਹਾ ਹੈ ।

ਫਿਰ ਇਹ ਕਿਹਾ ਜਾ ਰਿਹਾ ਹੈ ਕਿ ਇਸ ਬਿਲ ਦੇ ਪਾਸ ਹੋ ਜਾਣ ਨਾਲ ਦੇਸ਼ ਦਾ ਬਟਵਾਰਾ ਹੋ ਜਾਏਗਾ । ਮੈਂ ਕਹਿੰਦਾ ਹਾਂ ਕਿ ਇਹ ਸਗੋਂ ਬਟਵਾਰੇ ਨੂੰ ਰੋਕੇਗਾ ਕਿਉਂਕਿ ਸਾਰੇ ਹਿੰਦੁਸਤਾਨ ਵਿਚ Unilingual States ਦਾ ਅਸੂਲ ਮਨਿਆ ਗਿਆ ਹੈ ਤੇ ਲਾਗੂ ਕੀਤਾ ਗਿਆ ਹੈ ਲੇਕਿਨ ਇਥੋਂ ਹੀ ਨਹੀਂ ਲਗਾਇਆ ਗਿਆ । ਇਹ ਇਕ ਪਾਸੇ ਮਾਸਟਰ ਤਾਰਾ ਸਿੰਘ ਦੀ ਪਾਰਟੀ ਨੇ ਨਹੀਂ ਲਗਣ ਦਿੱਤਾ ਤੇ ਦੂਜੇ ਪਾਸੇ ਜਨਸੰਗ ਵਾਲਿਆਂ ਨੇ ਨਹੀਂ ਲਾਗੂ ਹੋਣ ਦਿੱਤਾ । ਇਨ੍ਹਾਂ ਨੇ ਬੋਲੀ ਨੂੰ ਧਰਮ ਦੇ ਧਾਗੇ ਨਾਲ ਬਨ੍ਹਿਆ ਹੋਇਆ ਹੈ । ਇਹ ਪੰਜਾਬ ਦੇ ਅੰਦਰ ਪੰਜਾਬੀ characters ਨੂੰ ਲਾਗੂ ਨਹੀਂ ਹੋਣ ਦਿੰਦੇ ।

[ਸਰਦਾਰ ਰਜਿੰਦਰ ਸਿੰਘ]

ਇਸ ਲਈ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਇਸ ਬਿਲ ਦਾ ਸਵਾਗਤ ਕਰੋ ਤੇ ਇਸ ਰਾਹੀ ਪੰਜਾਬੀ ਬੋਲੀ ਨੂੰ ਜੋ ਮਾਨ ਔਰ ਆਦਰ ਮਿਲਣ ਲਗਾ ਹੈ ਉਹ ਮਿਲਣ ਦਿਉ। (ਤਾੜੀਆਂ)

**लाला जगत नारायण चोपड़ा** (जालन्धर शहर दक्षिण-पश्चिम) : स्पीकर साहब, मैं ने बड़े ग़ौर से मैम्बर साहबान की स्पीच सुनी हैं और ज्ञानी जी की स्पीच भी पढ़ी है। यहां पर कई मैम्बर साहबान ने यह कहा है कि हमारी बोल-चाल तो पंजाबी में है, मगर हम ज़बान को नहीं मानते। यह बात ठीक नहीं है। मैं अर्ज़ करूं जनाब, भाषा के तीन पहलू होते हैं (1) बोल-चाल की भाषा, (2) भाषण करने की और (3) धर्म की भाषा। अब मैं पंजाब में भाषा के मसले के बारे में यह कहना चाहता हूं कि यह पंजाब की बड़ी बदकिस्मती है कि यहां के नेता भाषा के क्षेत्र में गुजराती और मराठी के ढंग पर सोचते हैं कि वहां तो अलग अलग भाषाएं हो गईं हैं इस लिये यहां भी होना चाहिए। पंजाब की पोज़ीशन यह है कि 70 फीसदी जो हिन्दू हैं वह हिन्दी में कारोबार करते हैं और पंजाबी ज़ोन में जो 45 फीसदी हिन्दू हैं वह अपना बोल-चाल हिंदी में करते हैं। यह मैं ऐसे वैसे नहीं कहता यह तो मैं किसी authority के आधार पर कहता हूं और वह यह हैं कि हिन्दुस्तान के सब से बड़े नेता पंडित जवाहर लाल नहरू ने स्वामी आत्मानन्द की खुली चिट्ठी का जवाब दिया था और जिसे पंजाब के महकमा ताल्लुकात आमा ने छापा है वह मेरे पास है। उस के सफा 10 पर लिखा है कि "जहां तक मुझे मालूम है, पंजाबी बोलचाल की ज़बान के तौर पर पंजाबियों में मकबूल है। बहस अमूमन लिपि के बारे में होती है। इस से पेश्तर यह उर्दू हरूफ में लिखी जाती थी। यह हिंदी की लिपि में भी लिखी जा सकती है लेकिन इस वक्त यह आम तौर पर गुरमुखी लिपि में लिखी जाती है", यह पंडित नेहरू ने कहा है। यानी वह भी यह जानते हैं कि पंजाबी बोलचाल की भाषा है।

मैं इस के बाद एक चीज़ और quote करना चाहता हूं। प्रो० खुशवंत सिंह ने सिख इतिहास पर एक किताब लिखी है उस में लिखा हुआ है—

> "The result of the move was that whereas Punjabi remained as before the spoken language of all Punjabis, whether Hindu, Muslim, Sikh or Christian, its literary output came to be largely confined to Sikh Writers."

इस के बाद बहस करते हुए लिखते हैं—

> "Perhaps the solution will be to recognise Punjabi as the only spoken language of the Punjab and allow it to be written in Gurmukhi, Devnagri and Urdu characters."

यह खुशवंतसिंह जी के ख्यालात हैं लेकिन हमें यह कहा जाता है कि आप क्यों कहते हैं? मैं अपनी तरफ से तो यह बात नहीं कह रहा एक प्रोग्रेसिव राइटर की बात करता हूं और पंडित नेहरू की बात करता हूं। फिर शिरोमणि गुरद्वारा प्रबन्धक कमेटी, अमृतसर, द्वारा प्रकाशित श्री गुरू गोविन्दसिंह जी महाराज की दिव्य वाणी अकाल स्तुति जो सन 1950 में छपी थी उस में लिखा है हिन्दी भाषा हितेषियों के लिये यह एक सन्तोष का विषय है कि हिन्दी आज स्वतन्त्र राष्ट्र भाषा का सम्मान पद प्राप्त कर चुकी है। किन्तु इस हर्षातिरेक में उन्हें हिन्दी साहित्य के उन महारथियों की सेवा को भी भूल न जाना चाहिए जिन्होंने उस कठिन काल में

इस भाषा का भरण पोषण किया जब कि वह न केवल विदेशी शासकों की ओर से ही तिरस्कृत हो रही थी प्रत्युत भारतीय विद्वान भी उस की भरसक अवहेलना कर रहे थे। यदि फारसी राज्य-भाषा थी तो संस्कृत एक अल्प-, समुदाय ब्राह्मणों की धार्मिक भाषा । हिन्दी जन भाषा तो थी परन्तु साहित्य क्षेत्र में उसे कोई पूछता भी न था। जब श्री गुरू गोविन्द सिंह जी महाराज का संसार में आगमन हुआ तो भारत का धार्मिक, सामाजिक तथा राजनैतिक पतन पराकाष्ठा को पहुंच चुका था। इस पतन में स्वदेश की जनता का उद्धार करने की खातिर, उस की सोई हुई आत्मा को जगाने के लिए गुरू जी ने जन भाषा हिन्दी का उपयोग अत्यावश्यक समझा। तो, जनाब, यह दिव्य वाणी की quotation कि सारा काम हिन्दी में गुरू साहब ने किया और यह यहां इस प्रकार की बातें करते हैं--

**श्री अध्यक्ष** : इन को क्या पता कि यह किताब आप के हाथ लग जाएगी। (हंसी) ( They did not know that this book will pass into his hands (*laughter*)

**लाला जगत नरायण चोपड़ा** : इस दृष्टि से भी पंजाब को श्री खुशवंतसिंह ने, श्री गुरूजी महाराज ने, पंजाब गवर्नमेंट ने bi-lingual ही माना है। अब मैं जनाब स्पीकर साहब, आप के द्वारा यह कहना चाहता हूं कि सच्चर फार्मूला में जो 7 वां पैरा है उस में लिखा है–

> "English and Urdu will, for the present, continue as official and court languages ; these will be replaced progressively by Hindi and Punjabi in the light of the principles laid down in the resolution adopted by the working Committee of the Indian National Congress at its meeting held on the 5th August, 1949."

वह रेजोल्युशन है All India Congress Committee का। उस मे यह फिकरा है:

> "In provinces and States where more than one language prevail there are areas which indisputably belong to one language or another. Besides such areas there are areas on the fringe where one language gradually slips into another and for purposes of this resolution such areas may be termed bilingual areas ."

फिर स्पीकर साहिब यह कहा जाता है कि पंजाब में सिर्फ हिन्दी और पंजाबी ही बोली जाती है लेकिन मेरे पास पंजाब गवर्नमेंट की पत्रिका जागृति की cutting है जो महकमा ताल्लुकातआमा प्रकाशित करता है। यह जून 1957 का अंक है। लेख का शीर्षक है 'पंजाबी और उस के निवासी' । सफा 33-34 पर छपा है कि भाषा और बोलियों की विशेष बहुतायत है। पहाड़ियों में प्रत्येक बड़े पहाड़ी सिलसिले की अपनी एक बोली होती है। मंडी के लोग मंडियाली और कुल्लू के लोग कुल्लू की भाषा बोलते हैं। इस से आगे चल कर है मैदान के केन्द्रीय और पश्चिमी जिलों में दुआबी पंजाबी, मझेदी पंजाबी, पछादी-मालवी, पोठोहारी, मुलतानी और अन्य कई एक भाषाएं बोली जाती हैं। दक्षिणी पंजाब में पश्चिमी हिन्दी, हरियाणी, राजस्थानी, ब्रजभाषा, अहीरवाल, और बांगड़ी बोलियां प्रयोग में आती हैं। यानी इतनी बोलियां हैं। पर हर 20 मील के फासले पर ज़बान बदल जाती है। और पहाड़ी इलाके हैं वहां पर और जबानें बोली जाती हैं।

इस लिए, स्पीकर साहब, यह निहायत ज़रूरी है कि पंजाब को द्विभाषी प्रान्त माना जाय और इस के ज़िला स्तर पर दोनों भाषाओं में काम चलना चाहिए। इस से पंजाब में एकता रहेगी। हम पंजाबी को disown नहीं करते । बल्कि जब मैं जनरल सेक्रेटरी था

[लाला जगत नारायण चोपड़ा]

तो ज्ञानी जी शायद भूल गए कि जब सच्चर फार्मूला बनने लगा तो मैं ने तजवीज़ रखी थी कि पहली जमायत से ले कर पांचवीं तक हिन्दी और गुरमुखी दोनों लाज़मी कर दें और यही फार्मूला श्री मेहरचन्द महाजन की सद्भावना कमेटी ने बनाया। अगर आप चाहते हैं कि पंजाब इकट्ठा रहे और पंजाब में अच्छा काम हो तो यह कहा जाना कि इन लोगों की वजह से मास्टर तारा सिंह की मूवमेंट चल रही है यह ग़लत बात है। मैं समझता हूं कि जिस तरीका से पंजाब गवर्नमैंट अकालियों के साथ बर्ताव कर रही है उस से साफ ज़ाहर होता है कि यह अकालियों को खुश करने की कोशिश कर रही है। अकालियों की demand सिख स्टेट है।

**सरदार सरूप सिंह** : नहीं जी ।

**लाला जगत नारायण चोपड़ा** : अगर स्पीकर साहब, वक्त दें तो मैं वह भी बता सकता हूं ।

**श्री अध्यक्ष** : आप पुलिटीकल बातों में न पड़ें। (The hon. Member may not please dabble in politics.)

**लाला जगत नरायण चोपड़ा** : मैं समझता हूं कि अगर आप दिल से चाहते हैं कि पंजाब के लोगों में आपस में झगड़ा न हो तो district level तक हिन्दी और पंजाबी दोनों में काम करने की कोशिश करें। जहां लाखों रुपया दूसरी चीज़ों पर ज़ाया जा रहा है वहां अगर कुछ रुपया खर्च कर के district level तक दोनों ज़बानें रखी जाएं तो यह झगड़ा मिट जाय। अन्त में मैं यह कहूंगा कि अगर आप दिल से चाहते हैं कि पंजाब में झगड़ा न हो तो यही एक रास्ता है।

Mr. Speaker: The sitting of Sabha is extended by half an hour.

**Mr. Speaker** : Question is—

That the Punjab Official Languages Bill, as passed by the Punjab Legislative Council, be taken into consideration.

*After ascertaining the votes of the Members present by voices, Mr. Speaker said "I think the Ayes have it." This opinion was challanged. The bells were then sounded. The question was put again and carried by a voice vote.*

*The motion was declared carried.*

**Mr. Speaker** : The House will now consider the Bill clause by clause.

SUB-CLAUSE; (2) AND (3) OF CLAUSE 1

**Mr. Speaker** : Question is—

That Sub-clauses (2) and (3) of Clause 1 stand part of the Bill.

*The motion was carried*

CLAUSE 2

**Mr. Speaker** : Question is—

That Clause 2 stand part of the Bill.

*The motion was carried.*

CLAUSE 3

**ਮੌਲਵੀ ਅਬਦੁਲ ਗ਼ਨੀ ਡਾਰ** (ਨੂਹ) : ਸਪੀਕਰ ਸਾਹਿਬ, ਮੇਰੀ ਇਸ ਤੇ ਇਤਨੀ ਹੀ ਤਰਮੀਮ ਹੈ ਕਿ ਸਾਰੇ purposes ਲਈ ਸਾਰੇ ਮਕਾਸਦ ਲਈ ਪੰਜਾਬ ਦੀ official language ਪਹਿਲੀ ਅਪ੍ਰੈਲ 1961 ਤੋਂ ਪੰਜਾਬੀ ਹੋਵੇ ।

I beg to move:—

For sub-clause (1), substitute the foll wing :—

"(1) As from the 1st April, 1961 Punjabi shall be the Official language i r the State for all purposes."

**Mr. Speaker** : Motion moved—

For sub-clause (1), substitute the following :—

"(1) As from the 1st April, 1961, Punjabi shall be the official language in the State for all purposes."

**Sardar Jasdev Singh Sandhu** (Dhuri, General) : Sir, I beg to move—

In sub-clause (1), line 3, for "districts" substitute "Divisions".

In sub-clause (2), line 2, for "districts" substitute "Divisions".

In sub-clause (2), line 2, after the words "State Government" insert "and from the Commissioner, Heads of Departments and State Government to the districts or parts thereof".

In sub-clause (2), line 2, after the word "Government" insert "and from the Commissioner, Heads of Departments and State Government to the Divisions or parts thereof".

ਕਲਾਜ਼ 3 ਤੇ ਸਪੀਕਰ ਸਾਹਿਬ ਮੇਰੀਆਂ amendments 6, 7, 8 ਤੇ 9 ਨੰਬਰ ਤੇ ਹਨ । ਮੈਂ ਇਸ ਬਿਲ ਦੀ ਕਲਾਜ਼ ਤਿੰਨ ਵਿਚ ਇਸ ਗਲ ਲਈ ਤਰਮੀਮ ਦਿੱਤੀ ਹੈ ਕਿ ਜਿਥੇ district level ਤੇ ਹੈ ਉਥੇ Division level ਤੇ Official language ਹੋਣੀ ਚਾਹੀਦੀ ਹੈ । ਜਦ ਕਿ ਹਿੰਦੀ ਰੀਜਨ ਅਤੇ ਪੰਜਾਬੀ ਰੀਜਨ ਬਣ ਗਿਆ ਅਤੇ Bilingual State ਬਣ ਗਈ ਤਾਂ ਹਰ Region ਵਿਚ ਜੋ ਸਾਰਾ ਕੰਮ ਹੈ ਉਹ ਪੰਜਾਬੀ ਰੀਜਨ ਵਿਚ ਪੰਜਾਬੀ ਵਿਚ ਅਤੇ ਹਿੰਦੀ ਰੀਜਨ ਵਿਚ ਹਿੰਦੀ ਵਿਚ ਹੋਣਾ ਚਾਹੀਦਾ ਹੈ । ਇਨ੍ਹਾਂ District Level ਤੇ ਰਖਿਆ ਹੈ ਪਰ ਅਸੀਂ Division level ਤੇ official language ਚਾਹੁੰਦੇ ਹਾਂ । ਭਾਵ ਇਹ ਹੈ ਕਿ ਜੋ applications ਜਾਂ correspondence Division ਦੇ ਕਮਿਸ਼ਨਰ, Heads of Departments ਨੂੰ ਜਾਵੇ ਹਿੰਦੀ ਰੀਜਨ ਵਿਚ ਹਿੰਦੀ ਵਿਚ ਤੇ ਪੰਜਾਬੀ ਰੀਜਨ ਵਿਚ ਪੰਜਾਬੀ ਵਿਚ ਹੋਣੀ ਚਾਹੀਦੀ ਹੈ । ਅਤੇ Commissioner ਵਲੋਂ ਜਾਂ Head of Department ਵਲੋਂ ਜਾਂ Government ਵਲੋਂ all communications Hindi Region

[चौधरी धर्म सिंह राठी]

हासिल है तो उसे लोगों को मनाना चाहिए कि वे agitation न करें लेकिन स्पीकर साहिब, मैं आप को बताना चाहता हूं कि सरदार प्रताप सिंह के जिले के आदमियों ने इस agitation में हिस्सा लिया है और गवर्नमेंट की मुखालिफत की है। दरअसल सरदार प्रताप सिंह यही चाहते हैं कि agitation ज्यादा बढ़े ताकि इन की गद्दी कायम रहे।

**श्री अध्यक्ष** : ऐसे remarks मत कीजिए (The hon. Member may please avoid such remarks.)

**चौधरी धर्म सिंह राठी** : स्पीकर साहिब, यह जो ordinance लागू किया गया है इस का मतलब यह है कि गवर्नमेंट अपने मुखालिफ पार्टी के आदमियों को कुचलना चाहती है। इस ordinance में मज़ीद यह प्रबन्ध किया गया है कि यह तीन साल तक लागू रहेगा जिस से साफ ज़ाहिर कि गवर्नमेंट आने वाली elections में अच्छे 2 आदमियों को जेल में डाल कर अपनी field साफ कर लेगी। इस ordinance के schedule में लिखा हुआ है—

"Offence under section 9 of the Punjab Security of the State Act, 1953".

इस के तहत अगर कोई speech करेगा तो उस को अंदर कर देंगे (Bell) स्पीकर साहिब, आप ने घंटी बजा दी है लेकिन कम से कम मुझे सारे ख्यालात को ज़ाहिर करने का time तो दें।

**श्री अध्यक्ष** : आप बहुत कुछ कह चुके हैं। (The hon. member has sufficiently spoken on the subject.)

**चौधरी धर्म सिंह राठी** : स्पीकर साहिब, मैं इसलिए कह रहा हूं कि हाउस ने देख लिया है कि यह ordinance किस तरीके से draft किया गया है और इस में बहुत खामियां हैं और फिर इसे नाजायज तरीके से और ज़बरदस्ती लोगों पर लागू किया जाता है। स्पीकर साहिब, आप हैरान होंगे कि एक ऐसे आदमी के खिलाफ warrant जारी किये गये और इस plea पर उसे गिरफ्तार किया गया कि उस ने तीन जून को लोगों को incite किया था। उसे 6/7 जून को गिरफ्तार किया गया। गिरफ्तार होने के बाद उस आदमी ने बताया कि महाराज तीन जून को तो मैं military में था और छुट्टी पर कल ही आया हूं। फिर स्पीकर साहिब, मैं बताऊं कि ऐसे आदमियों के warrant जारी किये गये जिन के मतअल्लिक बाद में पता लगा कि वह तीन साल हुए मर चुका है। फिर उस के बेटे को गिरफ्तार कर लिया गया। लुधियाना में जब मुन्शीकमेटी के सामने evidence हुई तो लुधियाने जिले के आदमियों ने यह सारी बात बताई।

**Chief Minister** : His name may please be mentioned.

**Mr. Speaker** : The statement is being questioned.

**चौधरी धर्म सिंह राठी** : स्पीकर साहिब, मैं अर्ज़ करना चाहता हूं कि इस ordinance के नाम पर civil liberties को crush किया जा रहा है, और जुल्म ढाये जा रहे हैं तो फिर ऐसा ordinance कैसे बरदाश्त किया जा सकता। कांग्रेस की सारी history में यह blackest Bill है। मैं अपने दोस्तों को जो इस वक्त opposition की Benches पर बैठे हुए हैं बताना चाहता हूं कि यह सब पर apply

होगा। Elections के वक्त उन के खिलाफ यह हरबा इस्तेमाल किया जाएगा। इसलिए मैं उन्हें इस बात से आगाह करता हूं कि वे इस खतरे के पेशे नजर इस ordinance की पुर जोर मुखालिफत करें। हाउस के सारे मैम्बर साहिबान से अपील करूंगा कि वे मेरे इस resolution को पास करें और इस ordinance को disapprove करें।

यह कानून न सिर्फ आपोज़ीशन वालों पर ही apply करेगा बल्कि dissidents को भी होशियार रहना चाहिए। इस कानून का दौर दौरा उन पर भी खूब ज़ोरों से चलेगा। सरदार प्रताप सिंह की कलम का ज़ोर उन पर भी खूब चलगा। लेकिन मैं मुख्य मन्त्री से यह बात कहना चाहता हूं कि पंजाब की जनता इन बातों से दबने वाली नहीं है और 1962 में कांग्रेस power में नहीं आएगी। इन अल्फाज़ के साथ मैं अपना resolution पेश करता हूं और कहता हूं कि हाउस को उसे पास करना चाहिए।

**Mr. Speaker :** Motion moved—

That this House disapproves the Punjab Criminal Law (Amendment) Ordinance, 1960 (Punjab Ordinance No. 2 of 1960).

**ਸਰਦਾਰ ਹਰਚਰਨ ਸਿੰਘ (ਮਾਨਸਾ)**: ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲੀਊਸ਼ਨ ਅਜ ਹਾਊਸ ਦੇ ਸਾਹਮਣੇ ਪੇਸ਼ ਹੋਇਆ ਹੈ ਬੜਾ ਅਹਿਮ । ਸਾਨੂੰ ਇਸ ਤੇ ਬੜੀ seriously ਸੋਚਣਾ ਚਾਹੀਦਾ ਹੈ । ਇਸ ਆਰਡੀਨੈਂਸ ਨੂੰ ਜਾਰੀ ਕਰਨ ਵੇਲੇ ਗਵਰਨਰ ਸਾਹਿਬ ਨੇ ਕਿਹਾ ਹੈ :

"Whereas both Houses of the Legislature of the State of Punjab are not in Session and the Governor is satisfied that circumstances exist which render it necessary for him to take immediate action ;"

**Mr. Speaker :** The time is very short. The Chief Minister wants wants 40 minutes and he will be given 40 minutes.

**ਸਰਦਾਰ ਹਰਚਰਨ ਸਿੰਘ**: ਇਸ ਦੇ ਵਿਚ ਉਨ੍ਹਾਂ ਨੇ ਇਹ ਕਿਤੇ ਨਹੀਂ ਦਸਿਆ ਕਿ ਇਹ ਹਾਲਾਤ ਹਨ ਜਿਨ੍ਹਾਂ ਕਰਕੇ ਸਾਨੂੰ ਇਹ ਆਰਡੀਨੈਂਸ ਜਾਰੀ ਕਰਨ ਦੀ ਜ਼ਰੂਰਤ ਪਈ ਹੈ । ਇਹ ਜਿਹੜਾ ਆਰਡੀਨੈਂਸ ਹੈ ਇਹ ਜੁਲਾਈ ਦੇ ਵਿਚ ਆਇਆ ਸੀ । ਅਜ ਇਸ ਨੂੰ ਤਕਰੀਬਨ ਚਾਰ ਮਹੀਨੇ ਹੋ ਗਏ ਹਨ । ਅਸੀਂ ਵੇਖਣਾ ਇਹ ਹੈ ਕਿ ਕੀ ਇਸ ਕਿਸਮ ਦੇ ਆਰਡੀਨੈਂਸ ਲਿਆਉਣ ਦੇ ਨਾਲ ਗੌਰਮੈਂਟ ਦੀ ਕਿਸੇ ਤਰ੍ਹਾਂ ਨਾਲ ਸ਼ੋਭਾ ਹੁੰਦੀ ਹੈ ਔਰ ਕਿ ਜਮਹੂਰੀਅਤ ਦੇ ਜ਼ਮਾਨੇ ਵਿਚ ਇਸ ਕਿਸਮ ਦੇ ਆਰਡੀਨੈਂਸ ਫਬਦੇ ਵੀ ਹਨ ਜਾਂ ਨਹੀਂ । ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਕਿ ਜਿਹੜਾ ਆਦਮੀ ਇਨ੍ਹਾਂ ਦੀਆਂ ਨਜ਼ਰਾਂ ਦੇ ਵਿਚ ਜੁਰਮ ਕਰਨ ਵਾਲਾ ਹੈ ਉਸ ਲਈ ਤਾਂ ਸਿਰਫ 6 ਮਹੀਨਿਆਂ ਦੀ ਸਜ਼ਾ ਰਖੀ ਹੋਈ ਹੈ ਮਗਰ ਜਿਹੜਾ ਉਸ ਦੀ ਇਮਦਾਦ ਕਰੇਗਾ ਉਸ ਨੂੰ 3 ਸਾਲ ਦੀ ਸਜ਼ਾ ਦਿੱਤੀ ਜਾ ਸਕਦੀ ਹੈ । ਇਹ ਚੀਜ਼ ਕੋਈ ਸ਼ੋਭਾ ਨਹੀਂ ਦਿੰਦੀ । ਜਦੋਂ ਦਫਾ 87 ਤਹਿਤ ਕਾਰਵਾਈ ਹੁੰਦੀ ਹੈ ਉਸ ਦੇ ਮੁਤਾਬਕ ਜੇ ਕੋਈ ਆਦਮੀ ਪੇਸ਼ ਨਾ ਹੋਵੇ ਤਾਂ ਉਸ ਦੀ ਜ਼ਿਆਦਾ ਤੋਂ ਜ਼ਿਆਦਾ ਜਾਇਦਾਤ ਜ਼ਬਤ ਕਰ ਲਈ ਜਾਂਦੀ ਹੈ ਔਰ ਜੇਕਰ ਉਹ ਇਹ ਸਾਬਤ ਕਰ ਦੇਵੇ ਕਿ ਮੈਨੂੰ ਖਬਰ ਨਹੀਂ ਸੀ ਮਿਲੀ ਤਾਂ ਉਹ ਵੀ ਉਸ ਨੂੰ ਦੇ ਦਿੱਤੀ ਜਾਂਦੀ ਹੈ । ਮਗਰ

[ਸਰਦਾਰ ਹਰਚਰਨ ਸਿੰਘ]

ਏਸ ਆਰਡੀਨੈਂਸ ਰਾਹੀਂ ਇਨ੍ਹਾਂ ਨੇ ਹਦ ਹੀ ਕਰ ਦਿੱਤੀ ਹੈ । ਇਸ ਵਿੱਚ ਕਿਹਾ ਗਿਆ ਹੈ ਕਿ

> "Whoever being legally bound to attend in person at a specified place and time in obedience to a proclamation published under section 87 of the Code of Criminal Procedure, 1898, intentionally omits to attend at that place or time, shall be punishable with imprisonment which may extend to three years,......"

ਸਪੀਕਰ ਸਾਹਿਬ ਦਫਾ 87 ਦੇ ਤਹਿਤ ਜੇ ਕੋਈ ਆਦਮੀ ਹਾਜ਼ਰ ਨਾ ਹੋਵੇ ਤਾਂ ਉਸ ਸੂਰਤ ਵਿਚ ਉਸ ਨੂੰ 3 ਸਾਲਾਂ ਦੀ ਸਜ਼ਾ ਦੇਣੀ ਬੌਹੁਤ ਜ਼ਿਆਦਤੀ ਹੋਵੇਗੀ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦਾ ਕਾਨੂੰਨ ਪਾਸ ਕਰਕੇ ਕਾਂਗਰਸ ਦੇ ਨਾਮ ਤੇ ਧੱਬਾ ਲਾਉਣ ਵਾਲੀ ਗੱਲ ਹੈ । ਇਸ ਕਰਕੇ ਮੈਂ ਚੀਫ ਮਨਿਸਟਰ ਸਾਹਿਬ ਨੂੰ ਬੜੇ ਜ਼ੋਰ ਨਾਲ ਕਹਾਂਗਾ ਕਿ ਉਨ੍ਹਾਂ ਨੂੰ ਏਸ ਆਰਡੀਨੈਂਸ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ । ਇਸ ਦੇ ਨਾਲ ਗੌਰਮੈਂਟ ਦੀ ਨੇਕ ਨਾਮੀ ਹੋਵੇਗੀ ਔਰ ਸੂਬੇ ਦਾ ਵੀ ਭਲਾ ਹੋਵੇਗਾ । ਜਿਹੜਾ ਸੈਕਸ਼ਨ 6 ਹੈ ਇਸ ਵਿਚ ਇਨ੍ਹਾਂ ਨੇ ਇਕ ਸਾਲ ਦੀ ਸਜ਼ਾ ਰਖੀ ਹੈ । ਇਸ ਤੋਂ ਸਾਫ ਇਹ ਜ਼ਾਹਰ ਹੁੰਦਾ ਹੈ ਕਿ ਜਿਹੜਾ ਜ਼ਮਾਨਤ ਦਾ ਕਾਨੂੰਨ ਸੀ ਉਸ ਨੂੰ ਇਨ੍ਹਾਂ ਨੇ ਬਿਲਕੁਲ ਹੀ ਖਤਮ ਕਰ ਦਿੱਤਾ ਹੈ । ਅਜ ਹਿੰਦੁਸਤਾਨ ਦੇ ਵਿਚ ਸਾਰੇ ਲੋਕਾਂ ਨੂੰ ਜਿਨ੍ਹਾਂ ਤੇ ਮੁਕਦਮੇ ਚਲਾਏ ਜਾਂਦੇ ਹਨ ਜ਼ਮਾਨਤ ਦਾ ਹਕ ਦਿਤਾ ਹੋਇਆ ਹੈ । ਜਦ ਤਕ ਕਿਸੇ ਆਦਮੀ ਨੂੰ ਸਜ਼ਾ ਨਹੀਂ ਹੋ ਜਾਂਦੀ ਉਤਨੀ ਦੇਰ ਤਕ ਉਸ ਨੂੰ innocent ਸਮਝਿਆ ਜਾਂਦਾ ਹੈ । ਇਸ ਕਰਕੇ ਸਾਰੀਆਂ ਅਦਾਲਤਾਂ ਮੁਲਾਜ਼ਮਾਂ ਦੀਆਂ ਜ਼ਮਾਨਤਾਂ ਕਰਨ ਵੇਲੇ ਨਰਮੀ ਦਾ ਸਲੂਕ ਕਰਦੀਆਂ ਹਨ । ਇਹ ਇਕ fundamental ਅਸੂਲ ਹੈ ਕਿ ਜਦੋਂ ਤਕ ਕਿਸੇ ਆਦਮੀ ਨੂੰ ਸਜ਼ਾ ਨਹੀਂ ਹੋ ਜਾਂਦੀ ਉਦੋਂ ਤਕ ਉਸ ਨੂੰ ਜੇਲ ਵਿਚ ਰਖਣਾ ਮੁਨਾਸਿਬ ਨਹੀਂ ਸਮਝਿਆ ਜਾਂਦਾ । ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਜੇ ਕਿਸੇ ਆਦਮੀ ਨੂੰ ਸ਼ਕ ਵਿਚ ਫੜ ਕੇ ਉਸ ਤੇ ਮੁਕਦਮਾ ਚਲਇਆ ਜਾਵੇ ਅਤੇ ਉਹ ਬਾਅਦ ਵਿਚ ਬਰੀ ਹੋ ਜਾਵੇ ਤਾਂ ਫੇਰ ਉਸ ਨੂੰ ਗੌਰਮੈਂਟ ਕੋਈ compensation ਨਹੀਂ ਦਿੰਦੀ । ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਜਦੋਂ ਤੁਸੀਂ ਕਿਸੇ ਆਦਮੀ ਨੂੰ ਕੋਈ ਮੁਆਵਜ਼ਾ ਨਹੀਂ ਦਿੰਦੇ ਤਾਂ ਕੰਮ ਅਜ਼ ਕੰਮ ਉਨ੍ਹਾਂ ਦੀ ਜ਼ਮਾਨਤ ਤਾਂ ਜ਼ਰੂਰੀ ਹੋਣੀ ਚਾਹੀਦੀ ਹੈ । ਸਪੀਕਰ ਸਾਹਿਬ, ਜਿਹੜਾ ਸੈਕਸ਼ਨ ਇਨ੍ਹਾਂ ਨੇ ਹੁਣ ਬਣਾਇਆ ਹੈ ਉਹ ਇਤਨਾ ਨਾਕਸ ਹੈ ਕਿ ਉਸ ਦੇ ਵਿਚ ਇਨ੍ਹਾਂ ਨੇ ਨਾ ਕਿਸੇ ਦੀ ਉਮਰ ਦਾ ਲਿਹਾਜ਼ ਰਖਿਆ ਹੈ, ਨਾ ਕਿਸੇ ਬੀਮਾਰ ਦਾ ਖਿਆਲ ਕੀਤਾ ਹੈ, ਅਤੇ ਨਾ ਹੀ ਕੋਈ sex ਦੀ ਤਮੀਜ਼ ਰਖੀ ਹੈ । ਸਪੀਕਰ ਸਾਹਿਬ, ਸੈਕਸ਼ਨ 497 ਵਿਚ ਜਿਸ ਦੇ ਤਹਿਤ ਜ਼ਮਾਨਤ ਕੀਤੀ ਜਾਂਦੀ ਹੈ ਉਸ ਦੇ ਵਿਚ transportation for life ਔਰ death sentence ਵਾਲਿਆਂ ਦਾ ਵੀ ਖਿਆਲ ਰਖਿਆ ਗਿਆ ਹੈ, ਉਸ case ਵਿਚ ਵੀ ਜੇ ਕੋਈ ਬੁਢਾ ਹੋਵੇ, ਜਾਂ ਕੋਈ ਔਰਤ ਹੋਵੇ ਜਾਂ ਬੀਮਾਰੀ ਦੀ ਵਜਾਹ ਕਰਕੇ ਉਸ ਦੀ ਹਾਲਤ ਖਰਾਬ ਹੋਵੇ ਤਾਂ ਉਸ ਦੀ ਜ਼ਮਾਨਤ ਹੋ ਸਕਦੀ ਹੈ । ਇਹ ਠੀਕ ਹੈ ਕਿ ਛੋਤੀ ਛੋਤੀ ਐਸੇ ਕੇਸਾਂ ਵਿਚ ਜ਼ਮਾਨਤ ਨਹੀਂ ਹੁੰਦੀ ਮਗਰ ਕੁਝ ਖਾਸ ਹਾਲਾਤ ਵਿਚ ਉਨ੍ਹਾਂ ਦੀ ਵੀ ਜ਼ਮਾਨਤ ਹੋ ਜਾਂਦੀ ਹੈ । ਲੇਕਿਨ ਜਿਥੋਂ ਤਕ ਏਸ ਆਰਡੀਨੈਂਸ ਦਾ ਤਅੱਲੁਕ ਹੈ ਇਸ ਦੇ ਵਿਚ ਕੋਈ ਵੀ exception ਇਨ੍ਹਾਂ ਨੇ ਨਹੀਂ ਛਡੀ । ਇਹ ਆਰਡੀਨੈਂਸ ਚਾਰ ਮਹੀਨਿਆਂ ਤੋਂ ਚਲਿਆ ਆ ਰਿਹਾ ਹੈ ਅਤੇ ਇਸ ਤੇ ਅਮਲ ਵੀ ਹੋਇਆ ਹੈ । ਮਗਰ ਇਸ ਨੂੰ ਅਮਲ ਵਿਚ ਲਿਆਉਂਦਿਆਂ ਹੋਇਆਂ ਜਿਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਗਈਆਂ ਹਨ ਉਹ ਸ਼ਰਮਨਾਕ ਹਨ । ਸਪੀਕਰ ਸਾਹਿਬ,

107 ਦਫਾ ਹੇਠ ਜਿਹੜੀਆਂ ਜ਼ਿਮਨੀਆਂ ਲਿਖੀਆਂ ਜਾਂਦੀਆਂ ਹਨ ਉਨ੍ਹਾਂ ਦੀ F.I.R. ਦਾ ਇਕ ਨਮੂਨਾਂ ਮੈਂ ਸੁਣਿਆ ਹੈ ਕਿ ਏਥੋਂ ਭੇਜਿਆ ਗਿਆ ਹੈ ਔਰ ਉਹ ਸਾਰੀਆਂ ਜ਼ਿਮਨੀਆਂ ਇਕੋ ਕਿਸਮ ਦੀਆਂ ਹਨ। ਡੈਮੋਕਰੈਸੀ ਦੇ ਜ਼ਮਾਨੇ ਵਿਚ ਅਗਰ ਇਸ ਕਿਸਮ ਦੀਆਂ ਗੱਲਾਂ ਕੀਤੀਆਂ ਜਾਣ ਤਾਂ ਇਹ ਸ਼ੋਭਾ ਵਾਲੀ ਗੱਲ ਨਹੀਂ। ਦਫਾ 107 ਤੇ ਜਿਸ ਤਰ੍ਹਾਂ ਅਮਲ ਕੀਤਾ ਗਿਆ ਹੈ ਉਹ ਨਿਹਾਇਤ ਹੀ ਅਫਸੋਸਨਾਕ ਹੈ। ਸਪੀਕਰ ਸਾਹਿਬ, ਕਈ ਐਸੇ ਸਜਣਾਂ ਨੂੰ 24 ਤਾਰੀਖ ਨੂੰ ਗ੍ਰਿਫਤਾਰ ਕੀਤਾ ਗਿਆ ਸੀ ਜਿਹੜੇ ਆਪਣੇ ਘਰਾਂ ਦੇ ਵਿਚ ਆਰਾਮ ਨਾਲ ਬੈਠੇ ਹੋਏ ਸਨ। ਮੈਂ ਵਸੂਕ ਨਾਲ ਕਹਿ ਸਕਦਾ ਹਾਂ ਕਿ ਇਨ੍ਹਾਂ ਨੇ ਕਈ ਐਸੇ ਆਦਮੀ ਦਫਾ 107 ਦੇ ਤਹਿਤ ਫੜੇ ਹਨ ਜਿਹੜੇ ਕਿ ਇਲਾਕੇ ਦੇ ਮੰਨੇ ਹੋਏ ਧਰਮਾਤਮਾ ਪੁਰਸ਼ ਹਨ। ਉਨ੍ਹਾਂ ਨੇ ਅਜ ਤਕ ਕਿਸੇ ਨੂੰ ਜ਼ਰਬ ਪਹੁੰਚਾਉਣ ਲਈ ਸੋਚਿਆ ਤਕ ਵੀ ਨਹੀਂ ਹੋਵੇਗਾ। ਇਸ ਤਰ੍ਹਾਂ ਭਲੇ ਆਦਮੀਆਂ ਨੂੰ ਵੀ ਇਨ੍ਹਾਂ ਨੇ spare ਨਹੀਂ ਕੀਤਾ।

ਇਸ Ordinance ਕਰਕੇ ਸਾਡਾ ਸੂਬਾ ਬਹੁਤ ਬਦਨਾਮ ਹੋਇਆ ਹੈ ਅਤੇ ਹੋ ਰਿਹਾ ਹੈ। ਚਾਰ-ਚਾਰ, ਛੇ-ਛੇ ਮਹੀਨੇ ਲੋਕਾਂ ਨੂੰ ਫੜ ਰਖਿਆ ਜਾਂਦਾ ਹੈ। ਅਮ੍ਰਿਤਸਰ ਵਾਲਿਆਂ ਨੂੰ ਬਠਿੰਡੇ ਭੇਜ ਦਿਤਾ ਹੈ ਬਠਿੰਡੇ ਵਾਲਿਆਂ ਨੂੰ ਹਿਸਾਰ ਭੇਜ ਦਿਤਾ ਹੈ। ਉਨ੍ਹਾਂ ਦੀ ਨਾ ਜ਼ਮਾਨਤ ਹੋਈ ਹੈ ਅਤੇ ਨਾ ਕੋਈ ਗਵਾਹੀ ਹੋਈ ਹੈ ਉਸੇ ਤਰ੍ਹਾਂ ਜੇਲਾਂ ਵਿਚ ਪਏ ਰਹੇ ਹਨ। ਜ਼ਮਾਨਤਾਂ ਦੀ ਜੋ ਸੈਕਸ਼ਨ ਹੈ ਉਹ ਬਹੁਤ ਹੀ ਸਖਤ ਹੈ ਜ਼ਮਾਨਤ ਇਤਨੀ ਜਿਆਦਾ ਰਖੀ ਗਈ ਹੈ ਜੋ ਕੋਈ ਦੇ ਹੀ ਨਾ ਸਕੇ। ਜੇਕਰ ਕੋਈ ਜ਼ਮਾਨਤ ਦੇਣੀ ਚਾਹੁੰਦਾ ਹੈ ਤਾਂ ਜ਼ਮਾਨਤ ਇਤਨੀ ਜ਼ਿਆਦਾ ਮੰਗ ਲੈਂਦੇ ਹਨ ਕਿ ਜਿਸਨੂੰ ਕੋਈ ਦੇ ਹੀ ਨਾ ਸਕੇ। ਇਹ ਚੀਜ਼ ਜੋ ਕਾਨੂੰਨ ਦਾ ਮਨਸ਼ਾ ਹੈ ਉਸ ਦੇ ਬਿਲਕੁਲ ਉਲਟ ਹੈ। ਇਸ ਸੈਕਸ਼ਨ ਦੀ ਵਰਤੋਂ ਕਾਫੀ ਹੋ ਚੁਕੀ ਹੈ। ਇਸਦਾ ਕੀ ਅਸਰ ਹੋਇਆ ਹੈ ਅਤੇ ਇਸ ਨਾਲ ਤਹਰੀਕ ਵਧੀ ਹੈ ਜਾਂ ਘਟੀ ਹੈ, ਇਸ ਚੀਜ਼ ਦਾ ਪਤਾ ਗੌਰਮੈਂਟ ਨੂੰ ਹੋਵੇਗਾ ਅਤੇ ਇਹੋ ਦਸ ਸਕਦੇ ਹਨ ਕਿ ਕੀ ਅਸਰ ਇਸ ਦਾ ਹੋਇਆ ਹੈ। ਮੈਂ ਕਹਾਂਗਾ ਕਿ ਇਹ ਠੀਕ ਹੈ ਕਿ ਪੰਜਾਬ ਵਿਚ ਇਕ major issue ਤੇ ਲੋਕ ਵੰਡੇ ਹੋਏ ਹਨ ਅਤੇ ਇਹ ਕਾਫੀ ਝਗੜੇ ਦੀ ਬੁਨਿਆਦ ਬਣਿਆ ਹੋਇਆ ਹੈ। ਇਕ ਪਾਸੇ ਪੰਜਾਬੀ ਸੂਬੇ ਦੇ ਹਾਮੀ ਹਨ ਜੋ ਕਹਿੰਦੇ ਹਨ ਕਿ ਅਸੀਂ ਪੰਜਾਬੀ ਸੂਬਾ ਜ਼ਰੂਰ ਲੈਣਾ ਹੈ ਅਤੇ ਦੂਜੇ ਪਾਸੇ ਕੁਝ ਐਸੇ ਸਜਨ ਹਨ ਜੋ ਕਹਿੰਦੇ ਹਨ ਕਿ ਪੰਜਾਬੀ ਸੂਬਾ ਨਹੀਂ ਬਣਨਾ ਚਾਹੀਦਾ। ਮੈਂ ਇਸ ਝਗੜੇ ਵਿਚ ਨਹੀਂ ਪੈਣਾ ਚਾਹੁੰਦਾ ਕਿ ਕੌਣ ਗਲਤ ਹਨ ਤੇ ਕੌਣ ਸਹੀ ਹਨ। ਮੈਂ ਇਨ੍ਹਾਂ ਦੋਵਾਂ ਦੀ ਨੀਅਤ ਤੇ ਸ਼ਕ ਨਹੀਂ ਕਰਦਾ ਅਤੇ ਦੋਵੇਂ ਆਪਣੀ ਆਪਣੀ ਜਗਾਹ ਠੀਕ ਹੋ ਸਕਦੇ ਹਨ। ਲੇਕਿਨ ਜੋ ਤਰੀਕਾ ਇਨ੍ਹਾਂ ਨੂੰ ਦਬਾਉਣ ਲਈ ਇਖਤਿਆਰ ਕੀਤਾ ਜਾ ਰਿਹਾ ਹੈ, ਮੈਂ ਇਸ ਦੇ ਨਾਲ ਸਹਿਮਤ ਨਹੀਂ ਹਾਂ ਅਤੇ ਮੇਰਾ ਖਿਆਲ ਹੈ ਕਿ ਇਸ ਤਰੀਕੇ ਨਾਲ ਇਹ ਤਹਿਰੀਕ ਦਬੇਗੀ ਨਹੀਂ। ਜੇਕਰ ਡੰਡੇ ਦੇ ਜ਼ੋਰ ਦੇ ਨਾਲ ਸਖਤੀ ਕਰਕੇ ਦਬਾਉਗੇ ਵੀ ਤਾਂ ਇਹ ਕੋਈ ਪੰਜਾਬ ਲਈ ਇਜ਼ਤ ਵਾਲੀ ਗੱਲ ਨਹੀਂ ਹੋਵੇਗੀ। ਇਸ ਲਈ ਮੈਂ ਬੜੇ ਅਦਬ ਦੇ ਨਾਲ ਗੌਰਮਿੰਟ ਅਗੇ ਅਤੇ ਖਾਸ ਤੌਰ ਤੇ Leader of the House ਅਗੇ ਬੇਨਤੀ ਕਰਦਾ ਹਾਂ ਕਿ ਇਸ Ordinance ਨੂੰ ਵਾਪਸ ਲੈ ਲਉ। ਤੁਸੀਂ ਇਸ ਤੋਂ ਬਗੈਰ ਵੀ ਕਾਫੀ ਕੁਝ ਕਰ ਸਕਦੇ ਹੋ। Criminal Law ਵਿਚ ਬਹੁਤ ਕੁਝ ਹੈ ਅਤੇ ਤੁਸੀਂ ਬਹੁਤ ਕੁਝ ਕਰ ਸਕਦੇ ਹੋ। ਤੁਹਾਡੇ ਕੋਲ already ਬਹੁਤ ਕਾਨੂੰਨ ਮੌਜੂਦ ਹਨ ਜਿਨ੍ਹਾਂ ਨਾਲ ਕਿ ਇਨ੍ਹਾਂ ਚੀਜ਼ਾਂ ਨੂੰ ਦਬਾਇਆ ਜਾ ਸਕਦਾ ਹੈ। ਤੁਸੀਂ ਵੇਖਿਆ ਹੋਵੇਗਾ ਕਿ ਕੇਰਾਲਾ ਵਿਚ

[ਸਰਦਾਰ ਹਰਚਰਨ ਸਿੰਘ]

ਬੜੀ ਭਾਰੀ upsurge ਹੋਈ ਲੇਕਿਨ ਉਨ੍ਹਾਂ ਨੇ ਕੋਈ ਇਹੋ ਜਿਹਾ ਕਾਨੂੰਨ ਨਹੀਂ ਬਣਾਇਆ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਕਾਂਗਰਸ ਸਰਕਾਰ ਜੋ ਇਸ ਕਾਨੂੰਨ ਨੂੰ ਬਣਾ ਕੇ ਇਕ precedent ਕਾਇਮ ਕਰ ਰਹੀ ਹੈ ਉਹ ਠੀਕ ਨਹੀਂ । ਗਠੀ ਸਾਹਿਬ ਨੇ ਵੀ ਦਸਿਆ ਸੀ ਕਿ ਇਸ ਵਿਚ ਬਹੁਤ ਸਾਰੀਆਂ ਚੀਜ਼ਾਂ ਮਜ਼ਹਕਾ ਖੇਜ਼ ਹਨ (ਘੰਟੀ) ਇਕ ਆਦਮੀ ਜੇਕਰ ਗਲਤ ਇਤਲਾਹ ਦਿੰਦਾ ਹੈ ਤਾਂ ਤੁਹਾਡੇ ਕੋਲ ਹੁਣ ਵੀ ਕਾਨੂੰਨ ਮੌਜੂਦ ਹੈ ਅਤੇ ਉਸ ਨੂੰ ਸਜ਼ਾ ਕਰ ਸਕਦੇ ਹੋ ਲੇਕਿਨ ਇਸ ਵਿਚ 3 ਸਾਲ ਦੀ ਕੈਦ ਉਸ ਆਦਮੀ ਲਈ ਰਖੀ ਹੈ ਜੋ ਆਪਣਾ ਨਾਮ ਠੀਕ ਨਹੀਂ ਦਸਦਾ ਹੈ । ਇਹ ਬਹੁਤ ਜ਼ਿਆਦਾ ਹੈ । ਇਸ ਵਿਚ ਜੋ provision ਰਖੇ ਗਏ ਹਨ ਉਨ੍ਹਾਂ ਨੂੰ ਪੜ੍ਹ ਕੇ ਦਿਲ ਵਿਚ ਨਫਰਤ ਹੀ ਨਫ਼ਰਤ ਪੈਦਾ ਹੁੰਦੀ ਹੈ । ਮੈਂ ਕਹਿੰਦਾ ਹਾਂ ਕਿ ਇਸ ਨੂੰ ਬਣਾਉਣ ਵਿਚ ਬਹੁਤ ਗਲਤੀ ਕੀਤੀ ਗਈ ਹੈ ਅਤੇ ਇਸ ਨੂੰ ਲਾਗੂ ਕਰਨ ਵਿਚ ਬਹੁਤ ਗਲਤੀਆਂ ਹੋਈਆਂ ਹਨ ਅਤੇ ਅਗੇ ਨੂੰ ਹੋਣਗੀਆਂ । ਮੈਂ ਅਰਜ਼ ਕਰਦਾ ਹਾਂ ਕਿ ਇਸ ਨੂੰ ਵਾਪਸ ਲੈ ਲਿਆ ਜਾਵੇ ਕਿਉਂਕਿ ਇਸ ਨਾਲ ਪੰਜਾਬ ਦੀ ਬਹੁਤ ਬਦਨਾਮੀ ਹੋਈ ਹੈ ਅਤੇ ਹੋ ਰਹੀ ਹੈ ।

ਸ੍ਰੀ ਹਰਭਗਵਾਨ ਮੌਦਗਿਲ : (ਲੁਧਿਆਣਾ, ਦਖਣ) : ਸਪੀਕਰ ਸਾਹਿਬ, ਮੈਂ ਗਠੀ ਸਾਹਿਬ ਦੇ ਇਸ resolution ਦੀ ਮੁਖਾਲਫਤ ਕਰਨ ਲਈ ਖੜਾ ਹੋਇਆ ਹਾਂ ਅਤੇ ਖਾਸ ਤੌਰ ਤੇ ਮੈਂ ਉਨ੍ਹਾਂ ਦੇ ਕਾਨੂੰਨੀ ਇਲਮ ਦੇ ਮੁਤਲੱਕ ਕੁਝ ਅਰਜ਼ ਕਰਨੀ ਚਾਹੁੰਦਾ ਹਾਂ । ਜੋ ਆਦਮੀ ਕਾਨੂੰਨ ਦੇ ਤੇ jnrisprudence ਦੇ ਮਾਹਰ ਹਨ, ਰਾਠੀ ਸਾਹਿਬ ਆਪਣੇ ਆਪ ਨੂੰ ਉਨ੍ਹਾਂ ਵਿਚੋਂ ਸਮਝਦੇ ਹਨ । ਮੈਂ ਆਪਦੀ ਮਾਰਫਤ ਉਨ੍ਹਾਂ ਦੀ ਵਾਕਫੀਅਤ ਲਈ ਅਰਜ਼ ਕਰਦਾ ਹਾਂ ਕਿ ਜ਼ਾਬਤਾ ਫੌਜਦਾਰੀ ਜੋ ਸਾਰੀ procedure govern ਕਰਦਾ ਹੈ ਉਸ ਵਿਚ ਦਫਾ 107/109 Substantive Offences ਵਿਚ ਨਹੀਂ ਆਉਂਦੀ ਹੈ । ਉਨ੍ਹਾਂ ਨੇ ਇਕ ਦਫਾ ਨਹੀਂ ਬਲਕਿ ਬਾਰ ਬਾਰ ਕਈ ਦਫਾ ਇਹੋ ਗੱਲ ਦੋਹਰਾਈ ਕਿ ਇਹ Substantive Offence ਵਿਚ ਆਉਂਦੀਆਂ ਹਨ ਅਤੇ Substantive Offence ਲਈ ਜੋ ਸਜ਼ਾ ਹੈ ਉਹ ਇਕ ਸਾਲ ਦੀ ਜ਼ਮਾਨਤ ਹੈ ਲੇਕਿਨ ਇਸ Ordinance ਦੀ ਰੂ ਨਾਲ 3 ਸਾਲ ਦੀ ਸਜ਼ਾ ਦਿਤੀ ਜਾ ਸਕਦੀ ਹੈ । ਰਾਠੀ ਸਾਹਿਬ ਨੇ ਜਿਸ ਕਾਨੂੰਨੀ ਇਲਮ ਦਾ ਸਬੂਤ ਦਿਤਾ ਹੈ ਮੈਂ ਸਮਝਦਾ ਹਾਂ ਕਿ ਉਸੇ ਇਲਮ ਦੇ ਮੁਤਾਬਿਕ ਉਨ੍ਹਾਂ ਨੇ ਇਹ resolution ਪੇਸ਼ ਕੀਤਾ ਹੈ । ਹਿੰਦੁਸਤਾਨ ਸੁਤੰਤਰ ਹੋਣ ਤੋਂ ਬਾਅਦ ਜਦੋਂ ਅਜ ਅਸੀਂ ਦੇਸ਼ ਦਾ ਨਿਰਮਾਣ ਕਰ ਰਹੇ ਹਾਂ ਤਾਂ ਸਾਡਾ ਹਰ ਪਹਿਲੂ ਤੇ ਸੋਚਣ ਦਾ ਤਰੀਕਾ, ਰਹਿਣ ਸਹਿਣ ਦਾ ਤਰੀਕਾ, ਮਿਲਣ ਜੁਲਣ ਦਾ ਤਰੀਕਾ ਅਤੇ ਕੰਮ ਕਾਜ ਦਾ ਤਰੀਕਾ ਪਿਛਲੇ ਵਕਤਾਂ ਨਾਲੋਂ ਮੁਖਤਲਿਫ ਹੋਣਾ ਚਾਹੀਦਾ ਹੈ । ਇਹ ਜੋ Ordinance ਹੈ ਇਹ ਬਦਲੇ ਹੋਏ ਹਾਲਾਤ ਦੇ ਮੁਤਾਬਿਕ ਇਸ ਗੱਲ ਦਾ ਇਲਾਜ ਹੈ ਕਿ ਆਮ ਲੋਕਾਂ ਨੂੰ ਆਰਾਮ ਨਾਲ ਰਹਿਣ ਵਿਚ ਜੋ ਰੁਕਾਵਟਾਂ ਪੇਸ਼ ਆਉਂਦੀਆਂ ਹਨ, ਉਨ੍ਹਾਂ ਨੂੰ ਦੂਰ ਕੀਤਾ ਜਾਵੇ । ਇਹ ਗੱਲ ਕੌਣ ਨਹੀਂ ਜਾਣਦਾ ਕਿ ਜੋ ਵੀ agitation ਪੰਜਾਬ ਵਿਚ ਚੱਲੀ ਚਾਹੇ ਉਹ ਹਿੰਦੀ ਸੰਮਤੀ ਵਲੋਂ ਚੱਲੀ ਭਾਵੇਂ ਪੰਜਾਬੀ ਸੂਬੇ ਦੀ ਚੱਲੀ ਉਨ੍ਹਾਂ ਵਿਚ ਇਨ੍ਹਾਂ ਲੋਕਾਂ ਨੇ ਕਿਸੇ ਚੀਜ਼ ਤੋਂ ਪਰਹੇਜ਼ ਨਹੀਂ ਕੀਤਾ । ਉਨ੍ਹਾਂ ਨੇ ਇਸ ਤਰ੍ਹਾਂ public ਵਿਚ behave ਕੀਤਾ ਕਿ ਹਰ ਅਮਨ ਪਸੰਦ ਆਦਮੀ ਲਈ, ਖੇਤੀ ਬਾੜੀ ਕਰਨ ਵਾਲੇ ਲਈ, industry ਵਿਚ ਲਗੇ ਹੋਏ ਲੋਕਾਂ ਲਈ ਗਰਜ਼ੇ ਕਿ ਹਰ ਸ਼ੋਭੇ ਵਿਚ ਲਗੇ

ਹੋਏ ਅਮਨ ਪਸੰਦ ਆਦਮੀ ਲਈ ਆਪਣਾ ਕੰਮ ਕਰਨਾ ਮੁਸ਼ਕਲ ਹੋ ਗਿਆ(interruptions) ਤੇ ਮੈਂ ਅਰਜ਼ ਕਰਦਾ ਹਾਂ ਕਿ ਇਹੋ ਜਿਹੇ ਹਾਲਾਤ ਨੂੰ ਰੋਕਣਾਂ ਬਹੁਤ ਜ਼ਰੂਰੀ ਹੁੰਦਾ ਹੈ। ਜੇਕਰ ਕਿਸੇ ਆਦਮੀ ਦੇ ਖਿਲਾਫ ਵਾਰੰਟ ਗਰਿਫਤਾਰ ਜਾਰੀ ਕੀਤਾ ਜਾਏ ਅਤੇ ਜੇਕਰ ਉਹ ਨਾ ਸਿਰਫ ਖੁਦ ਗਿਰਫਤਾਰੀ ਤੋਂ ਵਚਣ ਦੀ ਕੋਸ਼ਸ਼ ਕਰੇ ਬਲਕਿ ਇਕ ਜਮਾਤ ਦੀ ਜਮਾਤ ਉਸ ਨੂੰ ਇਕ ਅਜਿਹੇ ਥਾਂ ਵਿਚ ਛੁਪਾ ਲਵੇ ਜਿਥੇ ਕਿ ਆਮ ਤੌਰ ਤੇ ਅਤੇ ਆਮ ਹਾਲਾਤ ਦੇ ਮੁਤਾਬਿਕ ਪੁਲਿਸ ਨਾ ਜਾ ਸਕੇ, ਨਾ ਕੋਈ ਅਫਸਰ ਜਾ ਸਕੇ ਕਿ ਉਸਦਾ ਉਹ ਕੋਈ ਸੁਰਾਗ ਕਢ ਸਕੇ ਅਤੇ ਇਸ ਤਰ੍ਹਾਂ ਉਹ ਕਾਨੂੰਨ ਦੀ ਤਾਮੀਲ ਨਾ ਹੋਣ ਦੇਣਾ ਤਾਂ ਕਿਉਂ ਨਾ ਇਨਾਂ ਹਾਲਾਤ ਦਾ ਮੁਕਾਬਲਾ ਕਰਨ ਲਈ ਕੋਈ ਕਾਨੂੰਨ ਬਣਾਇਆ ਜਾਵੇ। ਮੈਂ ਕਹਿੰਦਾ ਹਾਂ ਕਿ ਮੁਲਜ਼ਮ ਨੂੰ ਹੀ ਕਿਉਂ ਸਜ਼ਾ ਹੋਵੇ ਕਿਉਂ ਨਾ ਉਣਾਂ ਲੋਕਾਂ ਨੂੰ ਵੀ ਸਜ਼ਾ ਹੋਵੇ ਜਿਹੜੇ ਕਿ ਉਸਦੇ ਜੁਰਮ ਕਰਨ ਵਿਚ ਮਦਦਗਾਰ ਹੁੰਦੇ ਹਨ ਅਤੇ ਉਸਨੂੰ ਛੁਪਾਉਂਦੇ ਹਨ ਜਿਸ ਕਰਕੇ ਕਾਨੂੰਨ ਨੂੰ ਆਪਣਾ course ਲੈਣ ਵਿਚ ਰੁਕਾਵਟ ਪੈਂਦੀ ਹੈ। ਜਿਥੋਂ ਤਕ ਦਫਾ 107/109 ਦਾ ਤਲੱਕ ਹੈ ਇਸ ਵਿਚ ਜੋ ਆਦਮੀ ਆਉਂਦੇ ਹਨ ਉਨ੍ਹਾਂ ਤੋਂ ਇਲਾਵਾ ਬਾਕੀ ਲੋਕ ਜੋ ਜੁਰਮ ਵਧਾਉਣ ਵਿਚ ਮਦਦ ਦਿੰਦੇ ਹਨ ਅਤੇ ਉਸਦੇ ਗਿਰਫ਼ਤਾਰ ਹੋਣ ਵਿਚ ਰੁਕਾਵਟ ਬਣਦੇ ਹਨ ਉਨ੍ਹਾਂ ਨੂੰ ਕਿਉਂ protection ਮਿਲੇ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਿਥੋਂ ਤਕ ਇਨ੍ਹਾਂ ਦੇ ਦਫਾਤ 107/109 ਦਾ ਤਲੱਕ ਹੈ ਜਿਨ੍ਹਾਂ ਵਿਚ ਕਿ preventive ਤੌਰ ਤੇ ਕਿਸੇ ਦੀ ਜ਼ਮਾਨਤ ਲੈਣੀ ਹੈ ਅਤੇ ਜੇਕਰ ਜ਼ਮਾਨਤ ਨਾ ਦੇਵੇ ਤਾਂ ਜੇਲ੍ਹ ਵਿਚ ਭੇਜਣ ਦਾ ਜੋ ਤਰੀਕਾ ਹੈ ਉਸ ਵਿਚ ਜੋ ਰੁਕਾਵਟ ਪਾਉਣ ਵਾਲਾ ਆਦਮੀ ਹੈ ਉਹ ਉਸ ਆਦਮੀ ਨਾਲੋਂ ਵੀ ਵਧ ਮੁਜਰਮ ਹੈ। ਕੋਈ ਵਜ੍ਹਾ ਨਜ਼ਰ ਨਹੀਂ ਆਉਂਦੀ ਕਿ ਉਸ ਆਦਮੀ ਨੂੰ ਜੋ ਕਾਨੂੰਨ ਦੀ ਤਾਮੀਲ ਵਿਚ ਰੁਕਾਵਟ ਪਾਉਂਦਾ ਹੈ ਉਸਨੂੰ ਭਾਰੀ ਸਜ਼ਾ ਨੇ ਦਿੱਤੀ ਜਾਵੇ ਅਤੇ ਸਿਰਫ ਦਫਾ 107 ਤਹਿਤ ਹੀ ਕਿਉਂ deal ਕੀਤਾ ਜਾਵੇ ਜਿਸ ਵਿਚ ਮਹਿਜ਼ ਜੁਰਮਾਨੇ ਦੀ ਹੀ ਸਜ਼ਾ ਦਾ provision ਹੈ। ਜੋ ਆਦਮੀ ਆਪਣਾ ਨਾਮ ਸਹੀ ਨਾ ਦਸੇ ਅਤੇ ਆਪਣਾ address ਠੀਕ ਨਾ ਦਸੇ ਉਸ ਬਾਰੇ ਜੋ ਸਜ਼ਾ ਤਜਵੀਜ਼ ਕੀਤੀ ਗਈ ਹੈ ਉਸ ਨੂੰ ਕਿਹਾ ਗਿਆ ਹੈ ਕਿ ਬੜੀ ਗਲੱਤ ਚੀਜ਼ ਹੈ। ਇਥੇ ਇਹ ਵੀ ਕਿਹਾ ਗਿਆ ਹੈ ਕਿ ਇਹ ਕਾਂਗਰਸ ਰਾਜ ਦਾ ਕਾਲਾ ਕਾਨੂੰਨ ਹੈ। ਰਾਠੀ ਸਾਹਿਬ ਵਲੋਂ ਬਹੁਤ ਕੁਝ ਕਿਹਾ ਗਿਆ ਹੈ। ਜਿਹੜੇ ਇਸ ਨੂੰ ਕਾਲਾ ਕਾਨੂੰਨ ਕਹਿੰਦੇ ਹਨ ਮੈਂ ਉਨ੍ਹਾਂ ਨੂੰ ਪੁਛਦਾ ਹਾਂ ਕਿ ਜੇਕਰ ਸਾਰੇ ਲੋਕ ਕਾਨੂੰਨ ਤੋਂ ਬਚਣ ਲਈ ਇਸ ਤਰ੍ਹਾਂ ਦੀਆਂ ਕਾਰਵਾਈਆਂ ਸ਼ੁਰੂ ਕਰ ਦੇਣ ਤਾਂ ਹਕੂਮਤ ਕਿਸ ਤਰ੍ਹਾਂ ਚਲ ਸਕਦੀ ਹੈ।

(ਚੌਧਰੀ ਬਲਬੀਰ ਸਿੰਘ ਵਲੋਂ ਵਿਘਨ) ਤੁਹਾਨੂੰ ਹਕੂਮਤ ਬਦਲਨ ਦਾ ਖੁਆਬ ਤਾਂ ਆਉਂਦਾ ਹੀ ਰਹਿਣਾ ਹੈ। ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰ ਰਿਹਾ ਹਾਂ ਕਿ ਜੇ ਸਾਰੇ ਲੋਕ ਹੀ ਏਸ ਤਰ੍ਹਾਂ ਕਰਨ ਲਗ ਜਾਣ ਤਾਂ ਠੀਕ ਨਹੀਂ। ਜਦ ਤਕ ਗੌਰਵਮੈਂਟ ਹੈ, law ਚਲਦਾ ਹੈ, law in force ਹੈ, courts ਮੌਜੂਦ ਹਨ, courts ਦਾ justice ਮੌਜੂਦ ਹੈ, ਇਹੋ ਜਹੇ ਲੋਕ ਜਿਹੜੇ ਆਪਣੇ ਆਪ ਨੂੰ conceal ਕਰਨ, ਕਾਨੂੰਨ ਨੂੰ ਆਪਣਾ course ਲੈਣ ਤੋਂ ਰੋਕਣ, ਕਾਨੂੰਨ ਦੇ ਜ਼ਰੀਏ ਐਸੇ ਸ਼ਖਸ ਨੂੰ deal ਕੀਤੇ ਜਾਣ ਤੋਂ ਰੋਕਣ ਦਾ ਯਤਨ ਕਰਨ ਤਾਂ ਫੇਰ ਉਨ੍ਹਾਂ ਲਈ ਇਹ ਕਾਨੂੰਨ ਕਿਉਂ ਨਹੀਂ ਚਾਹੀਦਾ ? ਸਾਰੇ ਜਾਣਦੇ ਹਨ ਕਿ ਸਾਡੇ ਪੰਜਾਬ ਵਿਚ

[ਚੌਧਰੀ ਬਲਬੀਰ ਸਿੰਘ]

ਐਜੀਟੇਸ਼ਨਾਂ ਦਾ ਰਿਵਾਜ ਹੀ ਚਲ ਪਿਆ ਹੈ । ਹਿੰਦੀ ਸਮਿਤੀ ਦੀ ਐਜੀਟੇਸ਼ਨ ਹੋਈ, ਅਕਾਲੀਆਂ ਦੀ ਐਜੀਟੇਸ਼ਨ ਚਲ ਰਹੀ ਹੈ । ਇਨ੍ਹਾਂ ਕਰਕੇ ਸ਼ਰੀਫ ਆਦਮੀਆਂ ਨੂੰ ਕਈ ਵਾਰ ਸੜਕਾਂ ਤੋਂ ਲੰਘਣਾ ਮੁਸ਼ਕਲ ਹੋ ਗਿਆ । ਕਾਰੋ ਬਾਰ ਬੰਦ ਹੋ ਗਿਆ ਅਤੇ ਉਹ ਆਪੋ ਆਪਣੀ ਜਗਾਹ ਨਹੀਂ ਰਹਿ ਸਕਦੇ । ਕੀ ਵਜਾਹ ਹੈ ਕਿ ਇਹੋ ਜਿਹੇ ਆਦਮੀਆਂ ਨਾਲ ਨਰਮੀ ਦਾ ਸਲੂਕ ਕੀਤਾ ਜਾਏ ? ਇਸ ਕਿਸਮ ਦੇ ਲੋਕਾਂ ਦੇ ਸਿਵਾ ਹੋਰ ਵੀ ਲੋਕ ਹਨ ਜੋ ਇਸ ਦੇ ਜ਼ਿਮੇਂਦਾਰ ਹਨ । ਹੋਰ ਲੋਕ ਵੀ ਵਸਦੇ ਹਨ ਜਿਨ੍ਹਾਂ ਦਾ ਇਥੇ ਰਹਿਣ ਦਾ ਹਕ ਹੈ । ਵਕਤ ਦੀ ਬਣੀ ਹੋਈ ਹਕੂਮਤ, constitutional ਹਕੂਮਤ ਇਸ ਗਲ ਦਾ ਤਕਾਜ਼ਾ ਕਰਦੀ ਹੈ ਕਿ ਉਹ ਆਪਣੇ ੨ ਕਾਰੋ ਬਾਰ ਨੂੰ ਠੀਕ ਤਰੀਕੇ ਨਾਲ ਕਰ ਸਕਣ, ਕਿਸੇ ਕਿਸਮ ਦੀ ਰੁਕਾਵਟ ਨਾ ਪਾਈ ਜਾਏ । ਇਸ ਗਲ ਨੂੰ ਕੌਣ ਨਹੀਂ ਜਾਣਦਾ ਕਿ ਸਾਡੇ ਚੀਫ ਮਨਿਸਟਰ ਸਾਹਿਬ ਅਤੇ ਸਾਡੀ ਗੌਰਮੈਂਟ ਨੇ ਕਿਸੇ ਚੰਗੇ ਢੰਗ ਨਾਲ ਸਾਰੀ position ਨੂੰ ਸੰਭਾਲਿਆ ਹੈ । ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਹਿੰਦੁਸਤਾਨ ਦਾ ਕੋਈ ਹੋਰ ਸੂਬਾ ਪੰਜਾਬ ਵਾਂਗ ਗੌਰਵ ਨਹੀਂ ਕਰ ਸਕਦਾ ਕਿ ਬਾਵਜੂਦ ਪੰਜਾਬ ਵਿਚ ਇਸ ਕਿਸਮ ਦੀਆਂ ਗੱਲਾਂ ਹੋਣ ਦੇ ਪੰਜਾਬ ਤੇਜ਼ ਰਫਤਾਰ ਨਾਲ ਅਗੇ ਵਧ ਰਿਹਾ ਹੈ । ਜੇ ਸੂਬੇ ਵਿਚ ਤਰੱਕੀ ਨਾ ਹੁੰਦੀ ਤਾਂ Five-Year Plan ਅਗੇ ਨਹੀਂ ਸੀ ਚਲ ਸਕਦੀ । ਸਪੀਕਰ ਸਾਹਿਬ, ਇਹ Ordinance ਬਹੁਤ ਜਲਦੀ ਬਿਲ ਦੀ ਸ਼ਕਲ ਵਿਚ ਆ ਰਿਹਾ ਹੈ । ਮੈਂ ਸਮਝਦਾ ਹਾਂ ਇਹ ਬਹੁਤ ਜ਼ਰੂਰੀ ਹੈ । ਮੈਂ ਸਾਰੇ hon. Members ਨੂੰ ਅਪੀਲ ਕਰਾਂਗਾ ਕਿ ਚਾਹੇ ਉਹ Treasury Benches ਤੇ ਬੈਠੇ ਹੋਣ, ਚਾਹੇ ਉਹ ਆਪੋਜ਼ੀਸ਼ਨ ਵਿਚ ਬੈਠੇ ਹੋਣ ਉਹ ਜਜ਼ਬਾਤੀ ਤਰੀਕੇ ਨਾਲ ਇਸ ਦੇ ਖਿਲਾਫ ਗਲਾਂ ਨਾ ਕਰਨ ਕਿਉਂਕਿ ਸਰਦਾਰ ਪਰਤਾਪ ਸਿੰਘ ਦੀ ਇਸ ਤਰੀਕੇ ਨਾਲ ਮੁਜ਼ਮਤ ਕੀਤੀ ਜਾ ਸਕਦੀ ਹੈ, ਬਲਕਿ ਇਕ objective view ਲੈ ਕੇ, ਪੰਜਾਬ ਦੇ ਪਿਛਲੇ ਇਤਿਹਾਸ ਨੂੰ ਤਕ ਕੇ ਸੁਤੰਤਰਤਾ ਤੋਂ ਬਾਅਦ ਪੰਜਾਬ ਕਿਹੜੇ ੨ ਮਰਹਲਿਆਂ ਵਿਚੋਂ ਦੀ ਲੰਘਿਆ ਹੈ, ਸਾਡੇ ਸਾਹਮਣੇ ਕਿਹੜਾ ਇਤਿਹਾਸ ਹੈ, ਇਨ੍ਹਾਂ ਗਲਾਂ ਨੂੰ ਸਾਹਮਣੇ ਰਖ ਕੇ ਫੇਰ ਇਸ Ordinance ਤੇ ਆਪਣੀ ਰਾਏ ਦਾ ਇਜ਼ਹਾਰ ਕਰਨ । ਮੈਨੂੰ ਯਕੀਨ ਹੈ ਕਿ ਕੋਈ ਦਲੀਲ ਜਿਹੜੀ logical ਹੋਵੇ ਇਸ Ordinance ਦੇ ਖਿਲਾਫ ਨਹੀਂ ਦੇ ਸਕਦੇ ਬਸ਼ਰਤੇ ਕਿ ਉਹ sentiment ਦੀ ਰੌ ਵਿਚ ਨਾ ਬਹੇ । ਮੈਂ ਬੜੇ ਜ਼ੋਰ ਨਾਲ ਇਸ Ordinance ਦੀ support ਕਰਦਾ ਹਾਂ । ਜਿਹੜਾ Resolution ਰਾਠੀ ਸਾਹਿਬ ਨੇ ਪੇਸ਼ ਕੀਤਾ ਹੈ, ਜਿਸ ਦੇ ਮੁਤੱਲਿਕ ਉਨ੍ਹਾਂ ਨੇ ਆਪਣੀ ਕਾਨੂੰਨੀ ਰਾਏ ਦਾ ਮਿਆਰ ਸਾਡੇ ਸਾਹਮਣੇ ਰਖਿਆ ਹੈ, ਮੈਂ ਉਸ ਦੀ ਪੁਰਜ਼ੋਰ ਮੁਖਾਲਫਤ ਕਰਦਾ ਹਾਂ । ਇਸ ਕਿਸਮ ਦੇ resolution ਨੂੰ ਇਸ ਹਾਊਸ ਵਿਚ discuss ਕਰਨਾ ਠੀਕ ਨਹੀਂ । ਪੰਜਾਬ ਦੀ ਜਨਤਾ ਦੇ ਜਜ਼ਬਾਤ ਇਸ ਗਲ ਦਾ ਤਕਾਜ਼ਾ ਕਰਦੇ ਹਨ ਕਿ ਪੰਜਾਬ ਵਿਚ ਕੋਈ ਇਹੋ ਜਿਹੀ ਚੀਜ਼ ਨਾ ਹੋਣ ਦਿਤੀ ਜਾਏ । ਕੋਈ ਤਹਿਰੀਕ ਨਾ ਚਲਣ ਦਿਤੀ ਜਾਏ । ਕੋਈ ਇਹੋ ਜਿਹਾ ਫੇਅਲ ਨਾ ਹੋਣ ਦਿਤਾ ਜਾਏ ਜਿਸ ਕਰਕੇ ਉਨ੍ਹਾਂ ਦਾ future dark ਹੋਵੇ । ਪੰਜਾਬ border ਦਾ ਸੂਬਾ ਹੈ । ਪੰਜਾਬ ਹਿੰਦੁਸਤਾਨ ਦੀ ਰਖਵਾਲੀ ਦੀ ਜ਼ਿਮੇਵਾਰੀ ਰਖਦਾ ਹੈ । ਚੀਨ ਦਾ ਹਰ ਵਕਤ ਖਤਰਾ ਰਹਿੰਦਾ ਹੈ । ਬਾਹਰਲਾ ਮੁਲਕ ਹਿੰਦੁਸਤਾਨ

ਵਿਚ ਕਿਸੇ ਵੀ ਕਿਸਮ ਦੀ ਮਦਾਖਲਤ ਕਰ ਸਕਦਾ ਹੈ। ਸਾਡੇ ਅਮਨ ਜਾਂ ਸਾਡੀ ਆਜ਼ਾਦੀ ਦੇ ਵਾਸਤੇ ਹਾਨੀਕਾਰਕ ਸਾਬਤ ਹੋ ਸਕਦਾ ਹੈ। ਇਸ ਵਾਸਤੇ ਜ਼ਰੂਰੀ ਹੈ ਕਿ ਪੰਜਾਬ ਦੇ ਹਾਲਾਤ ਦੇ ਮੁਤਾਬਕ ਇਸ ਕਿਸਮ ਦਾ Ordinance pass ਕਰ ਕੇ ਪੰਜਾਬ ਵਿਚ ਅਮਨ ਲਈ ਕੋਸ਼ਿਸ਼ ਕਰੀਏ। Constitution ਵਿਚ fundamental rights ਦਿਤੇ ਹਨ, freedom of speech, freedom of movement ਤੇ freedom of action ਹੈ। ਜਿਸ ਆਦਮੀ ਨੇ speech, movement ਅਤੇ action ਕਰਨਾ ਹੈ ਉਸ ਦੀ duty ਹੈ ਕਿ ਉਹ ਇਸ ਕਿਸਮ ਦੀ ਗੱਲ ਕਰੇ ਜਿਸ ਨਾਲ ਬਾਕੀ ਲੋਕਾਂ ਦੇ fundamental rights ਵਿਚ ਕੋਈ ਮਦਾਖਲਤ ਨਾ ਹੋਵੇ। ਸਪੀਕਰ ਸਾਹਿਬ, mover ਸਾਹਿਬ ਦੇ ਮੁਤਲਿਕ ਤੁਸੀਂ ਵਾਜਬ ਫਰਮਾਇਆ ਸੀ। ਅਗੇ ਵਾਸਤੇ ਅਗਰ ਕੋਈ ਇਹੋ ਜਿਹਾ ਮਤਾ ਲਿਆਉਂਦਾ ਹੈ ਤਾਂ ਕੋਈ ਕੜੀ ਸਜ਼ਾ ਤਜਵੀਜ਼ ਕਰਨਾ ਵਰਨਾ ਐਸੀ ਫ਼ਿਜ਼ਾ ਪੈਦਾ ਕੀਤੀ ਜਾਏਗੀ ਕਿ ਏਥੇ ਕੋਈ law and order ਨਹੀਂ ਰਹੇਗਾ। ਮੈਂ ਪ੍ਰਾਰਥਨਾ ਕਰਦਾ ਹਾਂ ਕਿ ਇਹ Ordinance ਬਿਲਕੁਲ ਠੀਕ ਹੈ। ਇਸ Ordinance ਦੇ ਮੁਤਲਿਕ mover ਸਾਹਿਬ ਨੇ ਕਿਹਾ ਹੈ ਕਿ ਇਕ ਪਾਸੇ ਤਾਂ ਤੁਸੀਂ ਕਹਿੰਦੇ ਹੋ ਕਿ ਅਕਾਲੀ movement ਬੰਦ ਹੋ ਗਈ ਤੇ ਦੂਜੇ ਪਾਸੇ ਕਹਿੰਦੇ ਹੋ ਕਿ ਚਲਦੀ ਹੈ ਤੇ Ordinance ਬਣਾਉਂਦੇ ਹੋ। ਮੈਂ mover ਸਾਹਿਬ ਨੂੰ ਦਸਣੇ ਵਾਸਤੇ ਅਰਜ਼ ਕਰਦਾ ਹਾਂ ਕਿ ਅਕਾਲੀ movement ਜਿਸ ਤਰੀਕੇ ਨਾਲ ਉਨ੍ਹਾਂ ਦਾ ਮੁਦਾ ਸੀ ਉਸ ਤਰੀਕੇ ਨਾਲ ਨਹੀਂ ਚਲੀ। (Interruption by Sardar Sarup Singh) ਇਹ ਬਿਲਕੁਲ ਹਕੀਕਤ ਹੈ। ਅਗਰ ਇਸ ਕਿਸਮ ਦੇ Ordinance ਯਾ Bill ਦੇ ਜ਼ਰੀਏ law and order ਨੂੰ control ਵਿਚ ਨਾ ਕੀਤਾ ਜਾਏ ਤਾਂ ਬਹੁਤ ਸਾਰੇ ਆਦਮੀ ਇਸ ਗੱਲ ਤੇ ਲਕ ਬੰਨ੍ਹੀਂ ਬੈਠੇ ਹਨ ਕਿ ਪੰਜਾਬ ਦੇ ਹਾਲਾਤ ਨੂੰ disturb ਕੀਤਾ ਜਾਏ। ਮੈਂ ਪਰਾਰਥਨਾ ਕਰਾਂਗਾ ਕਿ ਅਗਰ ਕੋਈ hon. Member ਇਸ ਵੇਲੇ ਇਸ Ordinance ਦੇ ਖਿਲਾਫ ਬੋਲਦਾ ਹੈ ਤਾਂ ਉਹ ਪੰਜਾਬ ਦੇ ਮੁਫ਼ਾਦੇ ਆਮਾ ਦੇ ਖਿਲਾਫ ਬੋਲਦਾ ਹੈ। ਬਾਹਰ ਜਾ ਕੇ ਆਖਣ ਕਿ ਇਹ ਲੋਕਾਂ ਦੇ ਹਕ ਵਿਚ ਹੈ (Voices of shame shame by Chaudhri Balbir Singh) ਜਿੰਨੀ ਕਿਸੇ ਦੀ ਸਮਝ ਹੈ ਉਸ ਨੇ ਉਨੀ ਹੀ ਗੱਲ ਕਰਨੀ ਹੈ। ਇਹ Ordinance ਵਕਤ ਦੇ ਮੁਤਾਬਕ ਹੈ। ਦੇਸ਼ ਦੇ ਫ਼ਾਇਦੇ ਲਈ ਹੈ। ਇਹ Ordinance disapprove ਨਹੀਂ ਹੋਣ ਵਾਲਾ ਬਲਕਿ ਬਿਲ ਦੀ ਸ਼ਕਲ ਵਿਚ ਆ ਕੇ ਇਸ ਨੂੰ ਕੜੇ ਤੌਰ ਤੇ implement ਕਰਨ ਦੀ ਜ਼ਰੂਰਤ ਹੈ।

**मौलवी अब्दुल गनी डार** (नूह) : स्पीकर साहिब यह जो ordinance जिस है पर बहस हो रही है मेरे ख्याल में यह उस वक्त बिल्कुल माकूल होती जब पंजाब के बड़े जिम्मेदार हज़रात ने कहा था कि मास्टर तारा सिंह........

* * * * * * *

---

*Expunged as ordered by the Chair

[मौलवी अब्दुल गनी डार]

और कि अकालियों की यह स्कीम है कि पटड़ियां उखाड़ी जाएं और दूसरे तरीकों से रंग में भंग डाला जाए। जब कुछ बुजुर्गों ने यह फरमाया था उस वक्त यह लाते तो एतराज़ न होता। जब सरकार के पास ऐसी इत्तलाह आती हो और वह उस पर मुतमैयन थे तो अगर इस से दस गुना सख्त ordinance भी लाते तो मैं इन की support करता।

* * * * * * *

*Expunged as ordered by the Chair.

**श्री अध्यक्ष** : इस तरीके से दूसरे मुल्क के Head of the State को at random reference करनी ग़लत है। (This is wrong to make reference at random to the Head of another Country.)

**मौलवी अब्दुल गनी डार** : मैं आप का हुकम मानूंगा, लेकिन यह बात अज़हद मनुलशमस है......

**Mr. Speaker** : He is the Head of the State of the adjoining Country and I will expunge all these references to him.

**मौलवी अब्दुल जनी डार** : तो जनाब मैं कहता हूं कि पाकिस्तान के साथ मिलकर मास्टर तारा सिंह ऐसा करना चाहते हैं।

*Expunged as ordered by the Chair.

4-00 p.m.

* * * * *

* * * * *

जब लोग शरारत करनेवाले थे उस वक्त यह लाते लेकिन यह लाए हैं उस वक्त जब यह कहते हैं कि तहरीक खत्म होती जा रही है। अगर यह मास्टर तारा सिंह को देशद्रोही ठहराते तब तो यह माना जा सकता था कि यह ordinance ठीक था लेकिन वह मास्टर सिंह जो कभी हमारे Chief Minister के भी लीडर थे और जिनके लिए नारे लगते थे कि मास्टर तारा सिंह अमर रहे.....

**Mr. Speaker** : No such reference please. The hon. Member should speak on the Ordinance itself.

**मौलवी अबदुल गनी डार** : अच्छा जनाब अगर आपकी इजाज़त नहीं है तो मैं यह बात नहीं करता लेकिन मैं ज़रूर कहना चाहता हूं कि जो लोग पुरअमन तरीके से सत्याग्रह करने वाले थे और सिर्फ पंजाबी सूबा जिन्दाबाद कहने वाले थे उनके लिए यह ordinance लाए, यह ठीक नहीं किया : मैं तो यही कहता हूं यह आर्डीनेंस तभी लाना चाहिए जब हालात काबू से बाहर हों। लेकिन जब हमारे चीफ मिनिस्टर साहिब यह कहते हैं कि अकाली मोर्चा खत्म हो गया है तो फिर इसकी ज़रूरत क्या थी? यह जनाब स्पीकर साहिब, ऐसी बात है कि जिस पर न सिर्फ हमारे चीफ मिनिस्टर फख्र नहीं कर सकते, बल्कि आपोज़ीशन को भी इस पर कोई फख्र नहीं हो सकता। हमारे मुदगिल साहिब ने कहा कि अगर यह न होता तो फिर न जाने क्या होता...

**चौधरी सूरज मल** : आपके लिए बड़ी मुश्किल होती।

**मौलवी अब्दुल ग़नी डार** : मेरे लिए तो उस वक्त भी मुश्किल थी, जब लाखों लोगों का कत्लेग्राम हो रहा था । मेरे लिए क्या मुश्किल , मैं वह बुज़दिल नहीं जो दिन में सौ सौ बार मरा करते हैं, मैं तो मर्द हूं जो जिन्दगी में एक ही बार मरा करता है. . . . . .

**श्री अध्यक्ष** : आप आर्डीनेंस पर बोल रहे हैं या कि वज़ीरों से बातें करते हैं ।

**मौलवी अब्दुल ग़नी डार** : जनाब यह टलते नहीं, इसलिए कुछ मुझे कहना ही पड़ेता है । तो मैं कहना चाहता हूं स्पीकर साहिब, कि यहां अंग्रेज़ भी था और उसने बड़े बड़े जुल्म किए लेकिन यह कभी नहीं सोचा कि जो बेगुनाह है या जो सिर्फ नारे लगाते हैं उनको इतनी लम्बी लम्बी सजाएं दी जाएं या इतने बड़े 50 हज़ार तक के जुर्माने किए जाएं । जमानतें ली जाएं । जनाब, यह कहते हैं कि इस आर्डीनेंस को ला कर यह तहरीक खत्म कर देंगे । मैं इन्हें बतलाना चाहता हूं कि अगर यह तहरीक इतनी गहरी चली गई है कि जिसके कारण यह ordinance लाने की ज़रूरत पड़ी तो फिर ऐसे ऐसे 10 Ordinance लाइए फिर भी यह तहरीक मरने वाली नहीं है । एक ओर तो यह अपने गांधीवादी तरीके से लोगों के दिलों को जीतना चाहते हैं और दूसरी ओर जो कोई नारा लगाने वालों को खाना खिला दे उसे तीन साल की सजा देना चाहते हैं । अजीब तरीका है जनाब इनका । मैं कहता हूं कि इंसान नहीं रहता मगर इंसान की याद रह जाती है । वह क्यों? उसके कारनामों से ही तो, जनाब ! एक मराठा खानदान में पैदा होने वाले शिवाजी महाराज का नाम दुनिया फख्र से लेती है, और महात्मा तिलक का नाम बड़ा मशहूर है । इसी तरह से एक मराठा हमारे गवर्नर गाडगिल साहिब का नाम दुनिया बड़े फख्र से लेगी ।

**Mr. Speaker** : Order, order, please. No such reference. Please withdraw your words.

**मौलवी अब्दुल ग़नी डार**: अच्छा जनाब, मैं वापस लेता हूं । और यह जो राठी साहिब ने बात कही कि इस आर्डीनेंस के ज़रिए मास्टर जी को हराने की कोई बात हो रही है यह मैं नहीं मानता क्योंकि इससे किसी को हराया नहीं जा सकता । क्योंकि केदारनाथ सेहगल जेल में थे जिनके खिलाफ लाला जगतनारायण जी ने इलैक्शन लड़ी थी लेकिन फिर भी वह जीत गए थे।

**श्री अध्यक्ष** : जो कुछ मौलवी साहिब आप कह रहे हैं, मुझे तो उसमें कोई relevancy नहीं दिखाई देती । कुछ ठोस दलीलें दीजिए । (I find no relevancy in whatever Maulvi Sahib is speaking. He should say something solid.)

**मौलवी अब्दुल ग़नी डार**: जनाब स्पीकर साहिब, गिरफ्तारियों के मुताल्लिक मैं मानता हूं कि नीली पगड़ी का कोई consideration नहीं किया गया क्योंकि ज्ञानी जी तो अभी तक बांधे बैठे हैं लेकिन हां, अमृतसर में कछहरे की बात तो होती रही कि किसका अच्छा सीधा है और किस का तिरछा. . . . . . . .

**Chief Minister** : The hon. Member is playing mischief.

**Mr. Speaker** : In my opinion, it is not in good taste. The hon. Chief Minister is perfectly right when he makes these observations.

मौलवी साहिब अगर आप Ordinance पर बोलना चाहते हैं तो बोलिए वरना अपनी सीट पर बैठ जाइए । अगर आपका कोई रोना है तो बाद में रोइए । (If Maulvi Sahib wants to speak on the Ordinance, he may do so otherwise he may resume his seat. If he has got any grievance, that he may ventilate it after wards.)

**मौलवी अब्दुल ग़नी डार :** मैं तो फकीर आदमी हूं, मुझे रोने की जरूरत नहीं। मैं तो यही कहता हूं कि अमृतसर में गिरफ्तारियां हुई और लोगों को पकड़ा गया——..

**श्री अध्यक्ष :** लेकिन यह कच्छे की क्या बात है यहां ? (What relevancy does this "Kachha" has here?)

**मौलवी अब्दुल ग़नी डार :** अगर आप इजाजत दें तो....

**Mr. Speaker :** No please. The hon. Member is not relevant. He should speak on the Ordinance only.

**मौलवी अब्दुल ग़नी डार :** मैं अर्ज करता हूं कि यह कहा गया है कि इस की जरूरत इस लिये महसूस की गई कि सूबे की हालत खराब हो गई थी। मैं पूछता हूं कि क्या वाकई हालत खराब हो गई थी। अगर खराब हो गई होती तो मैं जरूर ताईद करता लेकिन कहीं पर हालत खराब नहीं हुई और कहीं तशदद नहीं हुआ। जब हालत खराब नहीं हुई और वालंटियर नहीं मिलते तो फिर मैं आप के द्वारा अर्ज करता हूं कि यह बिल न लायें और अगर लायें तो तीन साल की बजाय दो तीन महीने की सजा रखें इस से ज़्यादा मैं और क्या कह सकता हूं।

**ਚੌਧਰੀ ਸੁੰਦਰ ਸਿੰਘ** (ਗੁਰਦਾਸਪੁਰ, ਰਿਜ਼ਰਵਡ) ਸਪੀਕਰ ਸਾਹਿਬ, ਆਪ ਦਾ ਧਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਬੋਲਣ ਦਾ ਵਕਤ ਦਿਤਾ ਹੈ। ਮੈਂ ਨਾਨੀ ਸਾਹਿਬ ਅਤੇ ਗਨੀ ਸਾਹਿਬ ਦੇ ਮੁਕਾਬਲਾ ਵਿਚ ਤਕਰੀਰ ਨਹੀਂ ਕਰ ਸਕਦਾ। ਇਹ ਬੜੇ ਹੁਸ਼ਿਆਰ ਅਤੇ ਲਾਇਕ ਹਨ ਅਤੇ ਨਾ ਹੀ ਮੈਂ ਇਨ੍ਹਾਂ ਜਿਨੇ ਰੂਲਜ਼ ਜਾਣਦਾ ਹਾਂ ਪਰ ਇਕ ਗੱਲ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਮੈਨੂੰ ਇਹ ਵੀ ਡਰ ਰਹਿੰਦਾ ਹੈ ਕਿ ਅਗਰ ਮੈਂ ਸਚੀ ਸਚੀ ਗੱਲ ਆਖੀ ਤਾਂ ਲੋਕਾਂ ਕੋਲੋਂ ਵੋਟਾਂ ਕਿਸ ਤਰ੍ਹਾਂ ਮਿਲਣ ਗੀਆਂ। ਪਰ ਫਿਰ ਵੀ ਕਹਿਣਾ ਚਾਹੁੰਦਾ ਹਾਂ ਕਿ ਐਜੀਟੇਸ਼ਨ ਕਰਨ ਤੇ ਮੇਰਾ ਵੀ ਦਿਲ ਕਰਦਾ ਹੈ ਪਰ ਇਸ ਤਰ੍ਹਾਂ ਨਹੀਂ ਕਿਸੇ progressive enactment ਤੇ ਜਾਂ ਕਿਸੇ ਇਸ ਕਿਸਮ ਦੀ movement ਵਿਚ ਜਾਂ ਕਿਸੇ ਕਿਸਮ ਦੀ development ਦਾ ਕੰਮ ਹੋਵੇ ਜਾਂ ਕਿਤੇ ਮੁਜ਼ਾਰਿਆਂ ਦਾ ਮਸਲਾ ਠੀਕ ਨਾ ਹੁੰਦਾ ਹੋਵੇ ਜਾਂ ਕਿਤੇ ਹੋਰ ਤਰਕੀ ਦਾ ਕੰਮ ਠੀਕ ਨਾ ਹੁੰਦਾ ਹੋਵੇ ਤਾਂ ਮੈਂ ਵੀ ਐਜੀਟੇਸ਼ਨ ਕਰਨਾ ਚਾਹੁੰਦਾ ਹਾਂ ਪਰ ਮਜ਼੍ਹਬਾਂ ਦੇ ਨਾਮ ਤੇ, ਗਿਰਜੇ ਤੇ ਮੰਦਰਾਂ ਵਿਚ ਜਾਂ ਗੁਰਦਵਾਰਿਆਂ ਵਿਚ ਇਸ ਤਰ੍ਹਾਂ ਦੀਆਂ ਐਜੀਟੇਸ਼ਨਾਂ ਕਰਨਾ ਬਿਲਕੁਲ ਮੁਨਾਸਿਬ ਨਹੀਂ। ਜਿਥੇ ਸਾਧੇ ਦਿਹਾਤੀ ਲੋਕਾਂ ਨੂੰ ਗਲਤ ਰਾਹੇ ਲਾ ਲਿਆ ਜਾਂਦਾ ਹੈ ਅਤੇ ਆਪਣੇ ਆਪ ਨੂੰ ਇਸ ਤਰ੍ਹਾਂ ਦੇ ਲੀਡਰ ਅਖਵਾਣ ਵਾਲੇ ਉਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਲਈ ਉਕਸਾਂਦੇ ਹਨ ਕਿ ਚਲ ਕੈਦ ਹੋ ਜਾ, ਅਸੀਂ ਤੈਨੂੰ ਛੁਡਾ ਲਵਾਂਗੇ, ਤੂੰ ਕੋਈ ਫਿਕਰ ਨਾ ਕਰ ਚਲੋ ਧਰਮ ਅਤੇ ਪੰਥ ਨੂੰ ਬਚਾਉ। ਗੁਰਦਵਾਰਿਆਂ ਦੇ ਨਾਮ ਤੇ ਇਸ ਤਰ੍ਹਾਂ ਦੀਆਂ ਐਜੀਟੇਸ਼ਨਾਂ ਨਾਲ ਮੁਲਕ ਦਾ ਅਤੇ ਸੂਬੇ ਦਾ ਭਾਰੀ ਨੁਕਸਾਨ ਹੋਇਆ ਹੈ। ਪੰਜਾਬ ਵਿਚ ਜਿਮੀਦਾਰਾਂ ਨੂੰ ਬਹੁਤ ਨੁਕਸਾਨ ਪਹੁੰਚਿਆ ਹੈ ਖਾਸ ਕਰ ਮੁਜਾਰਿਆਂ ਦਾ ਵੀ ਜ਼ਿਆਦਾ ਨੁਕਸਾਨ ਹੋਇਆ ਹੈ। ਇਸ movement ਦਾ ਅਸਰ ਕਿਤੇ ਵੀ ਚੰਗਾ ਨਹੀਂ ਪਿਆ।

Development ਦੇ ਸਾਰੇ ਕੰਮ ਰੁਕ ਗਏ ਹਨ । ਜੋ ਕੰਮ ਦਿਹਾਤਾਂ ਦੀ ਬਿਹਤਰੀ ਲਈ ਕਰਨਾ ਸੀ ਸਾਰਾ ਰੁਕ ਗਿਆ ਹੈ । ਲੋਕਾਂ ਨੇ ਪੈਲੀਆਂ ਬੀਜਣੀਆਂ ਸਨ ਉਹ ਨਹੀਂ ਬੀਜ ਸਕੇ । ਮਜ਼ਬ ਦਾ ਨਾਹਰਾ ਉਨ੍ਹਾਂ ਨੂੰ ਦੇ ਕੇ ਉਨ੍ਹਾਂ ਦਾ ਬਹੁਤ ਨੁਕਸਾਨ ਕਰਵਾ ਲਿਆ ਗਿਆ ਹੈ । ਪੰਜਾਬੀ ਸੂਬਾ ਅਤੇ ਹਿੰਦੀ ਸੂਬੇ ਦਾ ਨਾਹਰਾ ਦੇ ਕੇ ਪੰਜਾਬ ਦੇ ਲੋਕਾਂ ਨਾਲ ਇਨਸਾਫ ਨਹੀਂ ਕੀਤਾ ਗਿਆ । ਮੈਂ ਤਾਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਨ ਨਾਲ ਮੇਰੇ ਨਾਲ ਬਹੁਤ ਬੇ-ਇਨਸਾਫੀ ਹੋਈ ਹੈ। ਮੇਰੇ ਇਲਾਕੇ ਦੇ ਵਿਚ ਜੋ ਤਰੱਕੀ ਦੇ ਕਮ ਸਨ ਉਹ ਰੁਕ ਗਏ ਹਨ । ਅਤੇ ਸੜਕਾਂ ਦਾ ਕੰਮ ਬੰਦ ਹੋ ਗਿਆ ਹੈ। ਫਿਰ ਇਸ ਤੋਂ ਵਧ ਬੇ-ਇਨਸਾਫੀ ਇਸ ਗੱਲ ਦੀ ਕਿ ਵਾਹੀ ਤਾਂ ਅਸੀਂ ਕਰੀਏ ਕੰਮ ਅਸੀ ਕਰੀਏ ਤੇ ਸੂਬਾ ਇਹ ਮੰਗਦੇ ਫਿਰਨ । ਅਸਾਡੇ ਇਲਾਕੇ ਵਿਚ ਨਾ ਕੋਈ ਅਫਸਰ ਤੇ ਨਾ ਕੋਈ ਆਗੂ । ਇਹ ਪਤਾ ਨਹੀਂ ਕਿਸ ਆਧਾਰ ਤੇ ਸੂਬਾ ਮੰਗਦੇ ਫ਼ਿਰਦੇ ਹਨ ? ਇਨ੍ਹਾਂ ਕੀ ਤਰਕੀ ਕੀਤੀ ਹੈ ? ਮੈਂ ਤਾਂ ਕਹਾਂਗਾ ਕਿ ਤੁਸੀਂ ਇਕ ਪੰਜਾਬੀ ਸੂਬਾ, ਇਕ ਹਿੰਦੀ ਸੰਸਕ੍ਰਿਤੀ ਦਾ ਸੂਬਾ ਅਤੇ ਇਕ ਸਾਡੇ ਲਈ ਅਲਹਿਦਾ ਸੂਬਾ ਬਣਾ ਦਿਉ ਅਤੇ ਫਿਰ ਤੁਹਾਨੂੰ ਦਸ ਸਕੀਏ ਕਿ ਕਿਸ ਸੂਬੇ ਨੇ ਵਧ ਤਰਕੀ ਕੀਤੀ ਹੈ । ਇਨ੍ਹਾਂ ਦੇ ਸੂਬੇ ਨੇ ਜੋ ਕਿ ਮਜ਼ਬ ਦੀ ਆੜ ਵਿਚ ਲੋਕਾਂ ਨੂੰ ਗਲਤ ਰਾਹ ਤੇ ਲਗਾਉਂਦੇ ਹਨ ਜਾਂ ਸਾਡੇ ਦੇ ਸੂਬੇ ਨੇ ਜੋ ਹਰ ਸਮੇਂ ਤਰਕੀ ਦੇ ਕੰਮ ਵਿਚ ਆਪਣੇ ਆਪ ਨੂੰ ਲਗਾਏ ਰਖਦੇ ਹਾਂ । ਮੈਂ ਇਸ ਸਬੰਧ ਵਿਚ ਸ੍ਰੀ ਰਾਬਿੰਦਰ ਨਾਥ ਟੈਗੋਰ ਦੇ ਪਰਵਚਨ ਨੂੰ ਪੇਸ਼ ਕਰਦਾ ਹਾਂ ਕਿ ਤੁਸੀਂ ਜੋ singing ਅਤੇ chanting ਕਰਦੇ ਹੋ ਜਾਂ ਮਾਲਾ ਫੇਰਦੇ ਹੋ, ਅਖਾਂ ਮੀਟ ਕੇ, ਜ਼ਰਾ ਅਖਾਂ ਖੋਲ ਕੇ ਤਾਂ ਵੇਖੋ ਕਿ ਪ੍ਰਮਾਤਮਾ ਕਿਥੇ ਹੈ । ਪ੍ਰਮਾਤਮਾ ਇਥੇ ਨਹੀਂ ਜਿਥੇ ਤੁਸੀਂ ਸਮਝਦੇ ਹੋ । ਪ੍ਰਮਾਤਮਾ ਉਥੇ ਹੈ ਜਿਥੇ ਕਿਸਾਨ ਵਾਹੀ ਕਰਦਾ ਹੈ । ਦਿਹਾਤ ਵਿਚ ਹਲ ਵਾਹੁੰਦੇ ਕਿਸਾਨ ਨੂੰ ਵੇਖੋ ਤੁਹਾਨੂੰ ਪ੍ਰਮਾਤਮਾ ਦੇ ਦਰਸ਼ਨ ਹੋਣਗੇ । ਗੀਤਾਂਜਲੀ ਵਿਚ ਉਨ੍ਹਾਂ ਕਿਹਾ ਹੈ ਕਿ:—

> "Leave this chanting and singing and telling of beads. Whom dost thou worship in this dark corner of a temple with doors all shut. Open thine eyes see thy God is not before thee. He is there where the tiller is tillIng the hard ground and path-maker is breaking stones'.

ਇਹ ਮੈਂ ਆਪਣੇ ਪਾਸੋਂ ਅਰਜ਼ ਨਹੀਂ ਕਰ ਰਿਹਾ ਸਗੋਂ ਸ੍ਰੀ ਟੈਗੋਰ ਦੇ ਸ਼ਬਦ ਹਨ । ਇਸ ਲਈ ਪ੍ਰਮਾਤਮਾ ਨਾ ਤਾਂ ਪੰਜਾਬੀ ਸੂਬੇ ਵਿਚ ਹੈ ਤੇ ਨਾ ਹੀ ਹਿੰਦੀ ਸੂਬੇ ਵਿਚ ਹੈ । ਇਸ ਤਰ੍ਹਾਂ ਤਾਂ ਪ੍ਰਮਾਤਮਾ ਤੋਂ ਅਸੀਂ ਬਹੁਤ ਦੂਰ ਜਾ ਰਹੇ ਹਾਂ । ਬਾਕੀ ਦੇ ਮੁਲਕ ਇਨ੍ਹਾਂ ਐਜੀਟੇਸ਼ਨਾਂ ਨੂੰ ਤਿਲਾਂਜਲੀ ਦੇ ਕੇ ਅਗੇ ਅਸਮਾਨ ਤੇ ਤਾਰਿਆਂ ਤਕ ਪਹੁੰਚ ਗਏ ਹਨ । ਪਰ ਇਥੇ ਇਸ ਤਰ੍ਹਾਂ ਦੀਆਂ ਐਜੀਟੇਸ਼ਨਾਂ ਕਾਰਨ development ਦਾ ਕੰਮ ਰੁਕ ਗਿਆ ਹੈ । ਦਿਹਾਤ ਦੇ ਲੋਕਾਂ ਦਾ incentive ਖਤਮ ਹੋ ਰਿਹਾ ਹੈ, ਜਿਸ ਦੀ ਅਜ ਸਾਨੂੰ ਲੋੜ ਹੈ । ਲੀਡਰ ਉਹ ਜੋ ਕਿਸਾਨ ਦਾ ਹੱਥ ਵਟਾਉਣ, ਉਹ ਨਹੀਂ ਜੋ ਲੀਡਰ ਬਣੇ ਫਿਰਨ ਅਤੇ ਲੋਕਾਂ ਨੂੰ ਗਲਤ ਰਾਹੇ ਲਾਉਣਾ ਉਨ੍ਹਾਂ ਤੋਂ ਗਲਤ ਢੰਗ ਦੀਆਂ agitations ਕਰਾਉਣ । ਲੋਕਾਂ ਨੂੰ ਤਾਂ ਸਾਹ ਲੈਣਾ ਹਰਾਮ ਹੋ ਗਿਆ ਹੈ । ਕੰਮ ਇਹ ਨਹੀਂ ਕਰਨ ਦਿੰਦੇ ਅਤੇ ਫਿਰ situations exploit ਕਰਦੇ ਹਨ । ਲੋਕੀ ਆਪਣੇ ਕਪੜੇ ਪੈਸੇ ਦੀ ਪਰਵਾਹ ਨਾ ਕਰਕੇ ਮੰਦਰ ਤੇ ਗੁਰਦਵਾਰੇ ਬਨਾਣ ਵਾਸਤੇ ਤਿਆਰ ਹਨ ਪਰ ਇਸ ਤਰੀਕੇ ਨਾਲ agitations ਕਰਨ ਲਈ ਇਨ੍ਹਾਂ ਗੁਰ-ਦਵਾਰਿਆਂ ਜਾਂ ਮੰਦਰਾਂ ਨੂੰ ਨਹੀਂ ਵਰਤਣ ਦਿੱਤਾ ਜਾ ਸਕਦਾ । ਜੇਕਰ ਅਸੀਂ ਪੁਲਿਸ

[ਚੌਧਰੀ ਸੁੰਦਰ ਸਿੰਘ]

ਵਾਲਿਆਂ ਨੂੰ ਕਹੀਏ ਕਿ ਲੋਕਾਂ ਦੇ ਬਚਾ ਦਾ ਪ੍ਰਬੰਧ ਕਰੋ ਤਾਂ ਰੌਲਾ ਪਾਇਆ ਜਾਂਦਾ ਹੈ ਕਿ ਇਹ ਨਜਾਇਜ਼ ਹੈ । ਦਿਹਾਤ ਵਿਚ ਲੋਕਾਂ ਨੂੰ ਤਰੱਕੀ ਦਾ ਕੰਮ ਭੁਲਾ ਕੇ ਗਲਤ ਰਾਹ ਤੇ ਲਗਾਇਆ ਜਾ ਰਿਹਾ ਹੈ । ਦਿਹਾਤ ਵਿਚ ਤਰੱਕੀ ਦੇ ਕੰਮ ਰੁਕੇ ਪਏ ਹਨ । ਸੜਕਾਂ ਬੰਦ ਪਈਆਂ ਹਨ ਅਤੇ ਇਹ ਬਦ-ਕਿਸਮਤੀ ਹੈ ਕਿ ਤਰੱਕੀ ਰੁਕ ਗਈ ਹੈ । ਮੈਂ ਤਾਂ ਵੋਟਾਂ ਦੇ ਡਰ ਤੋਂ ਬਿਨਾਂ ਹੀ ਇਹ ਕਹਿਣ ਨੂੰ ਤਿਆਰ ਹਾਂ ਕਿ ਹਰ ਮੁਮਕਿਨ ਤਰੀਕੇ ਨਾਲ ਇਸ movement ਨੂੰ ਰੋਕਣਾ ਚਾਹੀਦਾ ਹੈ (ਪ੍ਰਸ਼ੰਸਾ) । ਇਹ ਜੋ ordinance ਲਿਆਇਆ ਗਿਆ ਸੀ ਇਹ ਬਿਲਕੁਲ ਠੀਕ ਵਕਤ ਦੇ ਮੁਤਾਬਿਕ ਅਤੇ ਹਾਲਾਤ ਅਨੁਸਾਰ ਸੀ । ਕੁਝ ਸਾਥੀ ਕਹਿੰਦੇ ਹਨ ਕਿ ਇਸ ਨੂੰ ਵਾਪਸ ਲਵੋ ਪਰ ਇਹ ਵਾਪਸ ਨਹੀਂ ਲੈਣਾ ਚਾਹੀਦਾ । ਸਗੋਂ ਉਕਸਾਉਣ ਵਾਲੇ ਲਈ ਬੜੀ ਘਟ ਸਜ਼ਾ ਰੱਖੀ ਗਈ ਹੈ । ਇਸਨੂੰ ਵਧਾਣਾ ਚਾਹੀਦਾ ਹੈ । ਇਹ ਬਿਲਕੁਲ ਠੀਕ ਅਤੇ ਮੌਜ਼ੂੰ ਲਫ਼ਜ਼ ਹਨ ਜੋ ਇਸ ਵਿਚ । ਹਨ ਇਨ੍ਹਾਂ ਸ਼ਬਦਾਂ ਨਾਲ ਮੈਂ ਇਸ resolution ਦੀ ਮੁਖਾਲਫ਼ਤ ਕਰਦਾ ਹਾਂ ।

ਸਰਦਾਰ ਉਮਰਾਓ ਸਿੰਘ (ਨਕੋਦਰ 'ਜਨਰਲ') ਸਪੀਕਰ ਸਾਹਿਬ, ਇਹ ਜਿਹੜਾ ਮਤਾ ਰਾਠੀ ਸਾਹਿਬ ਨੇ ਪੇਸ਼ ਕੀਤਾ ਹੈ ਉਸਦੇ ਬਾਰੇ ਵਿਚ ਕਿਹਾ ਹੈ ਕਿ ਇਸ ordinance ਵਿਚ ਭਾਰੀ ਸਜ਼ਾਵਾਂ ਰਖੀਆਂ ਗਈਆਂ ਹਨ ਅਤੇ ਇਸ ਰਾਹੀਂ ਜ਼ੁਲਮ ਕੀਤਾ ਗਿਆ ਹੈ । ਇਸ ਤਰ੍ਹਾਂ ਦਾ ਕਾਲਾ ਕਾਨੂੰਨ ਪਹਿਲਾਂ ਕਦੀ ਨਹੀਂ ਬਣਿਆ । ਮੈਂ ਸਮਝਦਾ ਹਾਂ ਸਪੀਕਰ ਸਾਹਿਬ, ਕਿ ਜਾਂ ਤਾਂ ਇਨ੍ਹਾਂ ਨੇ ਪਿਛਲੇ ਕਾਨੂੰਨ ਨੂੰ ਚੰਗੀ ਤਰ੍ਹਾਂ ਪੜ੍ਹਿਆ ਨਹੀਂ ਜਾਂ ਅਖਾਂ ਮੀਟ ਕੇ ਪੜ੍ਹ ਗਏ ਹਨ । ਪੁਰਾਣੇ ਕਾਨੂੰਨ ਵਿਚ ਇਸ ਤਰ੍ਹਾਂ ਦੇ offences ਲਈ ਇਸ ਤੋਂ ਵਧ ਸਜ਼ਾਵਾਂ ਰਖੀਆਂ ਗਈਆਂ ਹਨ । ਹੋ ਸਕਦਾ ਹੈ ਕਿ ਅਜਿਹਾ ਮੌਕਾ ਹੀ ਪਹਿਲਾਂ ਨਾ ਆਇਆ ਹੋਵੇ । ਇਹ ਨਵੀਂ ਕਿਸਮ ਦੇ offences ਹਨ । ਇਸ ਤਰ੍ਹਾਂ ਦੇ offences ਪਹਿਲੇ ਨਹੀਂ ਸਨ ਹੁੰਦੇ ਤੇ ਨਾ ਹੀ ਸਜ਼ਾ ਰਖੀ ਹੋਈ ਸੀ ਪਰ ਇਹ ਨਹੀਂ ਕਿਹਾ ਜਾ ਸਕਦਾ ਕਿ ਕਾਨੂੰਨ ਵਿਚ ਸਜ਼ਾਵਾਂ ਨਹੀਂ ਸਨ ਜਾਂ ਹੋਰ ਕੋਈ ਘਾਟਾ ਸੀ । ਪੁਰਾਣੇ ਜੋ ਕਾਨੂੰਨ ਮੌਜੂਦ ਹਨ ਉਨ੍ਹਾਂ ਵਿਚ ਇਸ ਤਰ੍ਹਾਂ ਦੇ offences ਲਈ ਕਾਫੀ ਸਜ਼ਾਵਾਂ ਹਨ । Indian Penal Code ਦੀਆਂ ਦਫਾਤ ਹਨ abetment ਬਾਰੇ ਅਤੇ ਸਰਦਾਰ ਸਰੂਪ ਸਿੰਘ ਹੋਰਾਂ ਨੇ ਪੜ੍ਹੀਆਂ ਹੋਈਆਂ ਹਨ । ਉਨ੍ਹਾਂ ਵਿਚ ਦੋ ਸਾਲ ਨਹੀਂ ਤਿੰਨ ਸਾਲ ਨਹੀਂ ਅਠ ਦਸ ਸਾਲ ਤਕ ਸਜ਼ਾ ਦਾ ਪ੍ਰਬੰਧ ਪਹਿਲਾਂ ਹੀ ਮੌਜੂਦ ਹੈ । ਇਸ ਤੋਂ ਇਲਾਵਾ ਗਲਤ ਬਿਆਨ ਦੇਣ ਲਈ ਅਤੇ ਗਲਤ evidence ਦੇਣ ਲਈ ਵੀ Indian Penal Code ਵਿਚ ਤਿੰਨ ਸਾਲ ਜਾਂ ਪੰਜ ਸਾਲ ਤਕ ਸਜ਼ਾਵਾਂ ਹਨ । ਫਿਰ ਦਫਾ 191-192 ਵਿਚ false ਅਤੇ fabricated evidence ਲਈ 10 ਸਾਲ ਤਕ ਸਜ਼ਾ ਦਿਤੀ ਜਾ ਸਕਦੀ ਹੈ । ਇਸ ਤੋਂ ਇਲਾਵਾ ਅਗਰ ਕੋਈ ਗਲਤ ਕਿਸਮ ਦੀ information ਦੇਵੇ ਤਾਂ ਦੋ ਸਾਲ ਦੀ ਸਜ਼ਾ ਦਿਤੀ ਜਾ ਸਕਦੀ ਹੈ । ਪਹਿਲਾਂ ਹੀ ਦੋ ਸਾਲ, ਪੰਜ ਸਾਲ ਅਤੇ ਸਤ ਸਾਲ ਤਕ ਸਜ਼ਾ exist ਕਰਦੀ ਹੈ । Indian Penal Code ਵਿਚ ਪਹਿਲਾਂ ਹੀ ਇਸ ਤਰ੍ਹਾਂ ਦੀਆਂ ਸਜ਼ਾਵਾਂ administer ਕਰਨ ਲਈ ਪ੍ਰਬੰਧ ਹੈ । ਇਸ ਲਈ ਇਹ ਕਹਿਣਾ ਕਿ ਇਹ ਸਜ਼ਾ ਜ਼ਿਆਦਾ ਰਖੀ ਹੈ ਮੈਂ ਸਮਝਦਾ ਹਾਂ ਮੁਨਾਸਬ ਨਹੀਂ ਕਿਉਂ-ਕਿ ਇਹ offences ਨਵੀਂ ਕਿਸਮ ਦੇ ਸਨ ਅਤੇ ਇਨ੍ਹਾਂ ਲਈ ਪ੍ਰਬੰਧ ਪਹਿਲਾਂ ਨਹੀਂ

ਸਨ, ਇਸ ਲਈ ਮੌਜੂਦਾ ਹਾਲਾਤ ਦੇ ਮੁਤਾਬਿਕ ਇਹ ਜ਼ਰੂਰੀ ਸੀ ਕਿ ਇਸ ਤਰ੍ਹਾਂ ਇਸ ਨੂੰ amend ਕੀਤਾ ਜਾਂਦਾ । ਇਸ ਤਰ੍ਹਾਂ ਦੇ ਹਾਲਾਤ ਪਹਿਲੋਂ ਸਾਡੇ ਇਤਹਾਸ ਵਿਚ ਕਦੀ ਨਹੀਂ ਆਏ ਸਨ ।

**ਸਰਦਾਰ ਸਰੂਪ ਸਿੰਘ :** ਮੋਰਚੇ ਤਾਂ ਅਗੇ ਵੀ ਲਗਦੇ ਸਨ ।

**ਸਰਦਾਰ ਉਮਰਾਓ ਸਿੰਘ :** ਇਹ ਠੀਕ ਹੈ ਕਿ ਮੋਰਚਾ ਲੱਗਾ ਹੋਇਆ ਹੈ, ਅਤੇ ਮੋਰਚੇ ਪਹਿਲਾਂ ਵੀ ਲੱਗੇ ਸੀ । ਤਿੰਨ ਚਾਰ ਸਾਲ ਹੋ ਗਏ ਹਨ ਜਦੋਂ ਕਿ ਪਹਿਲਾਂ ਵੀ ਮੋਰਚਾ ਲੱਗਾ ਸੀ ਅਤੇ ਮੈਂ ਉਸ ਵੇਲੇ ਜਨਰਲ ਸੈਕਟਰੀ ਸੀ । ਸਰਦਾਰ ਸਰੂਪ ਸਿੰਘ ਜੀ ਵੀ ਜਾਣਦੇ ਹਨ ਕਿ ਜਿਸ ਦਿਨ ਪੁਲਿਸ ਨੇ ਮੈਨੂੰ ਮੰਗਿਆ ਹੈ, ਮੈਂ ਉਸ ਦਿਨ ਦਰਬਾਰ ਸਾਹਿਬ ਵਿਚ ਸੀ । ਜਦੋਂ ਵੀ ਮੈਨੂੰ ਬੁਲਾਇਆ ਮੈਂ ਉਸੇ ਵੇਲੇ ਪੇਸ਼ ਹੋ ਗਿਆ ਇਕ ਮਿੰਟ ਨਹੀਂ ਲੱਗਾ । ਅਜ ਸੈਂਕੜੇ ਨਹੀਂ ਬਲਕਿ ਹਜ਼ਾਰਾਂ ਐਸੇ ਆਦਮੀ ਹਨ ਜਿਹੜੇ ਸ੍ਰੀ ਦਰਬਾਰ ਸਾਹਿਬ ਜੈਸੀ ਪਵਿਤਰ ਜਗ੍ਹਾ ਨੂੰ ਆਪਣਾ shelter ਬਣਾਈ ਬੈਠੇ ਹਨ । ਇਹ ਉਹ ਪਵਿਤਰ ਅਸਥਾਨ ਹੈ ਜਿੱਥੇ ਲੋਕ ਜਾ ਕੇ ਆਪਣਾ ਮਨ ਸ਼ੁਧ ਕਰਨ ਵਾਸਤੇ ਮੱਥੇ ਟੇਕਦੇ ਹਨ ਅਤੇ ਵਾਹਿਗੁਰੂ ਦਾ ਨਾਮ ਜਪਦੇ ਹਨ । ਅੱਜ ਉਹ ਉਥੇ ਛਿਪੇ ਹੋਏ ਹਨ । ਜੇ ਉਹ ਸਮਝਦੇ ਹਨ ਕਿ ਉਹ proclaimed offenders ਨਹੀਂ ਹਨ, ਤਾਂ ਉਨ੍ਹਾਂ ਨੂੰ ਡਰ ਕਿਸ ਚੀਜ਼ ਦਾ ਹੈ ? ਉਨ੍ਹਾਂ ਨੂੰ ਅਦਾਲਤਾਂ ਵਿਚ ਜਾ ਕੇ ਸਾਰਾ ਕੁਝ ਸਾਬਤ ਕਰਨਾ ਚਾਹੀਦਾ ਹੈ । ਇਨ੍ਹਾਂ ਦੇ ਕਹਿਣ ਅਨੁਸਾਰ 20—25 ਹਜ਼ਾਰ ਜੇਲ੍ਹਾਂ ਵਿਚ ਗਏ ਹਨ । ਅਗਰ ਇਹ ਗੱਲ ਠੀਕ ਹੈ ਕਿ ਇਤਨੇ ਆਦਮੀ ਜੇਲ੍ਹਾਂ ਵਿਚ ਜਾ ਸਕਦੇ ਹਨ ਤਾਂ ਇਨ੍ਹਾਂ ਵਿਚੋਂ ਹਜ਼ਾਰਾਂ ਐਸੇ ਵੀ ਹਨ ਜਿਹੜੇ ਅਦਾਲਤਾਂ ਵਿਚ ਪੇਸ਼ ਹੋਏ ਹਨ । ਪਰ ਅਜ ਇਨ੍ਹਾਂ ਗੁਰਦਵਾਰਿਆਂ ਵਿਚ ਚੰਦ ਆਦਮੀ ਐਸੇ ਵੀ ਹਨ ਜਿਨ੍ਹਾਂ ਨੂੰ proclaimed offenders ਕਿਹਾ ਜਾਂਦਾ ਹੈ । ਇਹ ਕਿਉਂ ਛੁਪੇ ਬੈਠੇ ਹਨ ? ਕੀ ਇਨ੍ਹਾਂ ਦੀ movement ਚਲਾਉਣ ਵਾਸਤੇ ਲੋੜ ਨਹੀਂ ? ਮੈਂ ਸਮਝਦਾ ਹਾਂ ਇਸ ਤਰੀਕੇ ਨਾਲ ਪਵਿਤਰ ਅਸਥਾਨ ਨੂੰ ਵਰਤਨਾ, ਸ੍ਰੀ ਦਰਬਾਰ ਸਾਹਿਬ ਦੀ ਹਦੂਦ ਵਿਚ ਛੁਪਣਾ, ਇਕ ਕਿਸਮ ਦਾ ਗਲਤ precedent ਕਾਇਮ ਕਰਨਾ ਹੈ । ਜੇ ਉਹ ਸਮਝਦੇ ਹਨ ਕਿ ਉਹ ਨਹੀਂ ਹਨ ਤਾਂ ਬਾਹਰ ਆ ਕੇ ਸਬੂਤ ਦੇਣ ਕਿ ਉਹ ਵਾਕਈ proclaimed offenders ਨਹੀਂ ਹਨ । ਸਰਕਾਰ ਵਲੋਂ, ਜਿਸ ਤਰੀਕੇ ਨਾਲ ਕਦਮ ਉਠਾਏ ਗਏ ਹਨ ਉਹ ਬੜੇ ਹੀ ਸ਼ਲਾਘਾਯੋਗ ਹਨ । ਇਸ ਮੋਰਚੇ ਵਿਚ ਜਿਸ ਤਰੀਕੇ ਨਾਲ ਪੁਲਿਸ ਨੇ ਸਬਰ ਤੋਂ ਕੰਮ ਲਿਆ ਹੈ ਉਹ ਵੀ ਕਾਬਲੇ ਤਾਰੀਫ ਹੈ । ਮੈਂ ਸਰਕਾਰ ਨੂੰ ਉਨ੍ਹਾਂ ਦੀ ਇਸ ਨੇਕ policy ਤੇ ਵਧਾਈ ਦਿੰਦਾ ਹਾਂ । ਇਸ ਤੋਂ ਇਲਾਵਾ ਮੈਂ ਇਹ ਅਰਜ਼ ਕਰਾਂਗਾ ਕਿ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਮੁਕੱਦਸ ਥਾਵਾਂ ਤੇ ਪਨਾਹ ਲਈ ਹੋਈ ਹੈ ਕਿਸੇ ਨਾ ਕਿਸੇ ਤਰੀਕੇ ਨਾਲ ਬਾਹਰ ਲਿਆਂਦਾ ਜਾਵੇ । ਜੋ ਢੰਗ ਇਨ੍ਹਾਂ ਨੇ ਵਰਤਿਆ ਹੈ, ਪਨਾਹ ਲੈਣ ਦਾ, ਇਹ ਠੀਕ ਨਹੀਂ । ਇਨ੍ਹਾਂ ਨੇ ਐਸਾ ਕਰਕੇ ਸਿੱਖ ਜਜ਼ਬਾਤ ਨੂੰ ਠੇਸ ਪਹੁੰਚਾਣ ਦੀ ਕੋਸ਼ਸ਼ ਕੀਤੀ ਹੈ । ਇਸ ਲਈ ਇਹ ordinance ਜਿਹੜਾ ਕਿ ਸਿੱਖ ਕੌਮ ਦੇ ਜਜ਼ਬਾਤ ਨੂੰ ਬਚਾਉਣ ਵਾਸਤੇ ਸਰਕਾਰ ਨੇ ਲਿਆਂਦਾ ਹੈ, ਮੈਂ ਸਮਝਦਾ ਹਾਂ ਕਿ ਇਸ ਦੀ ਮੇਰੇ ਭਰਾਵਾਂ ਨੂੰ ਸ਼ਲਾਘਾ ਕਰਨੀ ਚਾਹੀਦੀ ਹੈ ਨਾ ਕਿ ਇਸ ਦੀ ਨਖੇਧੀ ।

ਇਸ ਤੋਂ ਇਲਾਵਾ ਕਈ ਭਰਾਵਾਂ ਨੇ ਇਹ ਵੀ ਕਿਹਾ ਕਿ 2-3 ਸਾਲ ਦੀ ਜਿਹੜੀ ਸਜ਼ਾ ਰੱਖੀ ਗਈ ਹੈ ਇਹ ਵੀ ਬਹੁਤੀ ਹੈ । ਜਿੱਥੋਂ ਤੱਕ ਮੇਰਾ ਆਪਣਾ ਵਿਚਾਰ ਹੈ, ਮੇਰੇ

[ਸਰਦਾਰ ਉਮਰਾਓ ਸਿੰਘ]

ਸਾਹਮਣੇ ਐਸੀ ਕੋਈ ਮਿਸਾਲ ਨਹੀਂ ਹੈ ਕਿ ਜਦੋਂ ਦਾ ਇਹ ordinance ਲਾਗੂ ਹੋਇਆ ਹੈ ਕਿਸੇ ਨੂੰ ਇਸ ਦੇ ਤਹਿਤ ਦੋ ਯਾ ਤਿੰਨ ਸਾਲ ਦੀ ਸਜ਼ਾ ਕੀਤੀ ਗਈ ਹੋਵੇ। ਹਾਂ ਜੁਰਮਾਨੇ ਜ਼ਰੂਰ ਕੀਤੇ ਜਾਂਦੇ ਹਨ। ਜਿਸ ਨਰਮ ਤਰੀਕੇ ਨਾਲ ਇਸ ਦੀ ਵਰਤੋਂ ਕੀਤੀ ਗਈ ਹੈ ਮੈਂ ਸਮਝਦਾ ਹਾਂ ਕਿ ਉਹ ਸਰਕਾਰ ਦੇ ਸ਼ਲਾਘਾਯੋਗ ਯਤਨ ਹਨ। ਮੈਂ ਸਮਝਦਾ ਹਾਂ ਕਿ ਇਹ ਕਿਸੇ ਗਲਤ ਫਹਿਮੀ ਦੀ ਬਿਨਾ ਤੇ ਇਸ ਬਾਰੇ ਉਨ੍ਹਾਂ ਨੇ ਕਿਹਾ ਹੈ, ਦਰਅਸਲ ਇਹ ਚੀਜ਼ ਨਹੀਂ ਹੈ। ਉਨ੍ਹਾਂ ਜਿਹੜਾ ਏਥੇ ਇਹ ਕਿਹਾ ਹੈ ਕਿ ਇਸ ordinance ਨੂੰ ਤਾਂ ਬਣਾਇਆ ਹੈ ਕਿ ਇਸ ਨੂੰ ਨਾਜ਼ਾਇਜ਼ ਤੌਰ ਤੇ ਵਰਤਿਆ ਜਾਵੇ ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਨੇ ਗ਼ਲਤ ਕਿਹਾ ਹੈ। ਜਿਹੜਾ 107 ਦਫਾ ਵਿਚ ਫੜੇ ਗਏ ਸਨ ਉਹ ਸਾਰੇ ਦੇ ਸਾਰੇ 110 I.P.C. ਦੇ ਤਹਿਤ ਫੜੇ treat ਕੀਤੇ ਗਏ ਸਨ। ਇਹ ਕਹਿਣਾ ਕਿ 107 ਦਫਾ ਵਿਚ indiscriminately ਗਰਿਫਤਾਰੀਆਂ ਹੋਈਆਂ ਹਨ, ਇਹ ਬਿਲਕੁਲ ਗਲਤ ਹੈ।

**ਇਕ ਮਾਨਯੋਗ ਮੈਂਬਰ** : ਹਜ਼ੂਰ arrests ਹੋਈਆਂ ਹਨ ਦਫਾ 106 ਦੇ ਅੰਦਰ।

**ਸਰਦਾਰ ਉਮਰਾਓ ਸਿੰਘ** : ਜਨਾਬ ਦਫਾ 106 ਤਾਂ ਇਹ ਕਹਿੰਦਾ ਹੈ ਕਿ 'whoever instigates or incites' ਮੈਂ ਸਮਝਦਾ ਹਾਂ ਕਿਸੇ ਨੇ ਐਸੀ instigation ਨਹੀਂ ਕੀਤੀ। ਅਗਰ ਮੈਂ ਕਿਸੇ ਜਗ੍ਹਾ ਜਾ ਕੇ ਕਿਸੇ ਨੂੰ instigate ਕਰਦਾ ਹਾਂ, ਇਕ ਮਜ਼ਹਬ ਦੇ ਲੋਕਾਂ ਨੂੰ ਦੂਜੇ ਦੇ ਖਿਲਾਫ ਚੁਕਦਾ ਹਾਂ ਤਾਂ ਇਸ ਦਾ ਕਿਸੇ ਦੂਸਰੇ ਨੂੰ ਕੋਈ ਫਾਇਦਾ ਨਹੀਂ। ਇਸ ਦੇ ਇਲਾਵਾ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਵਲੋਂ ਇਹ ਠੀਕ action ਲਿਆ ਗਿਆ ਹੈ। ਇਹ ਮੌਕੇ ਦੀ ਪਾਲੀਸੀ ਦੇ ਮੁਤਾਬਕ ਅਤੇ ਇਸ movement ਨੂੰ ਖਤਮ ਕਰਨ ਵਾਸਤੇ ਜਾਇਜ਼ ਅਤੇ ਸਹੀ step ਉਠਾਇਆ ਹੈ ਕਿਉਂਕਿ ਇਸ ਵਿਚ ਹੀ ਲੋਕਾਂ ਦੀ masses ਦੀ, ਭਲਾਈ ਹੈ।

**ਮੁਖ ਮੰਤ੍ਰੀ (ਸਰਦਾਰ ਪ੍ਰਤਾਪ ਸਿੰਘ ਕੈਰੋਂ)** : ਸਪੀਕਰ ਸਾਹਿਬ, ਪਹਿਲਾਂ ਮੈਂ ਇਸ ordinance ਦੇ promulgate ਕਰਨ ਬਾਰੇ ਸਾਰੇ ਹਾਲਾਤ ਦੀ background ਦੱਸਣੀ ਚਾਹੁੰਦਾ ਹਾਂ। ਇਹ ਸਾਰੀ ਚੀਜ਼ ਢਾਈ ਜਾਂ ਤਿੰਨ ਪਹਿਰਿਆਂ ਦੀ ਸ਼ਕਲ ਵਿਚ ਦਿੱਤੀ ਗਈ ਸੀ, ਜਿਸ ਨੂੰ ਕਿ ਮੈਂ ਫੇਰ ਦਹੁਰਾ ਦਿੰਦਾ ਹਾਂ। ਗਵਰਨਮੈਂਟ ਨੇ ਇਸ ਗੱਲ ਦਾ ਬੜਾ ਤਹਫ਼ਜ਼ ਦਿੱਤਾ ਹੈ ਕਿ ਧਾਰਮਕ ਅਸਥਾਨਾਂ, ਧਰਮ ਦੀਆਂ ਪੂਜਣ ਵਾਲੀਆਂ ਜਗ੍ਹਾ ਦੀ ਪੂਰੀ ਤਰ੍ਹਾਂ sanctity ਰਖੀ ਜਾਵੇ। ਇਸ ਗੱਲ ਦੀ ਕਤਈ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ ਕਿ ਸਿਆਸੀ objectives ਨੂੰ ਵਧਾਉਣ ਲਈ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੇ ਕਿਸੇ ਤਰ੍ਹਾਂ ਦਾ ਕੋਈ ਕਾਨੂੰਨ ਤੋੜਿਆ ਹੋਵੇ, ਜਿਨ੍ਹਾਂ ਨੂੰ ਸਰਕਾਰ ਨੇ ਭਗੌੜੇ ਜ਼ਾਹਿਰ ਕੀਤਾ ਹੋਵੇ, ਉਨ੍ਹਾਂ ਨੂੰ ਅੰਦਰ ਰਖਿਆ ਜਾਵੇ ਔਰ ਉਨ੍ਹਾਂ ਨੂੰ pursue ਕੀਤੇ ਜਾਣ ਤੇ criticism ਕੀਤੀ ਜਾਵੇ। ਇਨ੍ਹਾਂ ਥਾਵਾਂ ਵਿਚ ਇਸ ਤਰ੍ਹਾਂ ਦੇ ਲੋਕ ਛਿਪੇ ਹੋਏ ਹਨ ਜਿਨ੍ਹਾਂ ਦੇ ਖਿਲਾਫ ਬਾਕਾਇਦਾ cases ਬਣੇ ਹੋਏ ਹਨ। ਐਸੇ ਆਦਮੀਆਂ ਨੂੰ ਗੁਰਦਵਾਰਿਆਂ ਜਿਹੀਆਂ ਪਵਿਤਰ ਥਾਵਾਂ ਵਿਚ ਛੁਪਾਉਣਾ ਕੋਈ ਚੰਗੀ ਗੱਲ ਨਹੀਂ ਹੈ। ਔਰ ਇਸ ਤਰ੍ਹਾਂ ਛਿਪੇ ਰਹਿਣ ਦੀ ਕਦੇ ਅਜਾਜ਼ਤ ਵੀ ਨਹੀਂ ਦਿੱਤੀ ਜਾ ਸਕਦੀ। ਬਦਕਿਸਮਤੀ ਦੀ ਗੱਲ

ਇਹ ਹੈ ਕਿ ਜਿਹੜੇ ਪੰਜਾਬੀ ਸੂਬੇ ਦੀ ਲਹਿਰ ਨੂੰ ਚਲਾਉਣ ਵਾਲੇ ਹਨ ਉਨ੍ਹਾਂ ਨੇ ਜਨਤਾ ਦੇ ਧਾਰਮਕ ਜਜ਼ਬਾਤ ਦੀ ਬਿਲਕੁਲ ਪਰਵਾਹ ਨਹੀਂ ਕੀਤੀ । ਇਹ ਸਾਰੀ ਦੀ ਸਾਰੀ movement ਗੁਰਦਵਾਰਿਆਂ ਵਿਚੋਂ ਚਲਾਈ ਜਾਂਦੀ ਹੈ ਅਤੇ ਦਿਨ ਰਾਤ ਫਿਰਕੇਦਾਰਾਨਾ ਲੀਹਾਂ ਤੇ ਇਨ੍ਹਾਂ ਥਾਵਾਂ ਤੇ propaganda ਕੀਤਾ ਜਾਂਦਾ ਹੈ ਅਤੇ ਲੋਕਾਂ ਨੂੰ ਕਿਹਾ ਜਾਂਦਾ ਹੈ ਕਿ ਤੁਸੀਂ ਕਾਨੂੰਨ ਤੋੜੋ । ਇਹ ਉਸ ਵੇਲੇ ਦੀ background ਹੈ ਜਦੋਂ ਕਿ Ordinance promulgate ਕੀਤਾ ਜਾਣਾ ਸੀ । ਹੁਣ ਤੁਸੀਂ ਆਪ ਹੀ ਤਕ ਲਓ ਕਿ ਇਹ Ordinance ਦਾ ਲਾਗੂ ਕਰਨਾ ਕੋਈ ਗਲਤ ਗੱਲ ਹੋਈ ਹੈ । ਇਹ ਇਕ ਮੰਨੀ ਹੋਈ ਗੱਲ ਹੈ ਕਿ ਧਾਰਮਕ ਅਸਥਾਨਾਂ ਤੋਂ ਗੁਰਦਵਾਰਿਆਂ ਦੇ platfarm ਤੋਂ ਖੜ੍ਹੇ ਕੇ ਉਨ੍ਹਾਂ ਦੇ ਗਲਾਂ ਵਿਚ ਫੁਲਾਂ ਦੇ ਹਾਰ ਪਾਕੇ, ਸ਼ਹਿਰ ਸ਼ਹਿਰ ਵਿਚ ਇਹ ਪਰਚਾਰ ਕੀਤਾ ਗਿਆ ਕਿ ਤੁਸੀਂ ਅੱਜ ਮਰਨ ਚੱਲੇ ਹੋ, ਤੁਸੀਂ ਉਤਨਾਂ ਚਿਰ ਮੁੜਨਾ ਨਹੀਂ ਜਦੋਂ ਤੱਕ ਕਿ ਪੰਜਾਬੀ ਸੂਬੇ ਦੀ ਲਹਿਰ ਕਾਮਿਆਬ ਨਹੀਂ ਹੋ ਜਾਂਦੀ, ਭਾਵੇਂ ਤੁਹਾਡੇ ਰਸਤੇ ਤੇ ਕੋਈ ਵੀ ਮੁਸ਼ਕਲ ਕਿਉਂ ਨਾ ਆ ਜਾਵੇ । ਹੁਣ ਤੁਸੀਂ ਆਪ ਹੀ ਦੱਸੋ ਕਿ ਕੀ ਇਹੋ ਜਿਹੀਆਂ ਚੀਜ਼ਾਂ ਚੰਗੀਆਂ ਲਗਦੀਆਂ ਹਨ? ਇਕ ਸਜਣ ਉਠੇ ਅਤੇ ਕਹਿਣ ਲੱਗੇ ਕਿ ਕੀ ਇਸ ਤਰ੍ਹਾਂ ਦੀਆਂ ਤਹਿਰੀਕਾਂ ਕਾਂਗਰਸ ਪਾਰਟੀ ਨੇ ਅੰਗਰੇਜ਼ਾਂ ਵੇਲੇ ਨਹੀਂ ਸੀ ਚਲਾਈਆਂ? ਤੁਸੀਂ ਆਪ ਹੀ ਦੱਸੋ ਕਿ ਕੀ ਇਹੋ ਜਿਹੀ ਤਹਿਰੀਕ ਦਾ ਮੁਕਾਬਲਾ ਅੰਗਰੇਜ਼ੀ ਰਾਜ ਦੇ ਸਮੇਂ ਦੀ ਤਹਿਰੀਕ ਨਾਲ ਕੀਤਾ ਜਾ ਸਕਦਾ ਹੈ? ਉਹ ਤਹਿਰੀਕ ਸੀ ਬਦੇਸ਼ੀ ਲੋਕਾਂ ਤੋਂ ਰਾਜ ਲੈਣ ਬਾਰੇ ਤੇ ਇਹ ਤਹਿਰੀਕ ਹੈ ਇਕ ਫਿਰਕੇ ਦੀ ਦੂਸਰੇ ਫਿਰਕੇ ਨੂੰ ਦਬਾਉਣ ਬਾਰੇ । ਤੁਸੀਂ ਇਸ ਨਾਪਾਕ ਚੀਜ਼ ਦਾ ਉਸ ਪਾਕ ਚੀਜ਼ ਨਾਲ ਮੁਕਾਬਲਾ ਕਰਦੇ ਹੋ? (ਤਾੜੀਆਂ) ਮੈਂ ਪੁਛਦਾ ਹਾਂ ਕਿ ਇਹ ਤਹਿਰੀਕ ਕੀ ਚੰਗੀ ਹੈ ਜਿੱਥੇ ਹਿੰਦੂ ਅਤੇ ਸਿੱਖ ਨੂੰ ਇਕ ਦੂਜੇ ਦੇ ਗਲ ਪਵਾਇਆ ਜਾਵੇ, ਜਿੱਥੇ ਉਨ੍ਹਾਂ ਨੂੰ ਮਹਿਜ਼ ਗਾਲੀਆਂ ਹੀ ਨਹੀਂ ਦਿੱਤੀਆਂ ਜਾਂਦੀਆਂ ਬਲਕਿ ਹੋਰ ਬੁਰੇ ਕੰਮਾਂ ਲਈ ਵੀ ਪਰੇਰਿਆ ਜਾਂਦਾ ਹੈ । ਅੱਜ ਉਨ੍ਹਾਂ ਨੂੰ ਧਰਮ ਦਾ ਵਾਸਤਾ ਪਵਾ ਕੇ ਗੁਰਦਵਾਰਿਆਂ ਜਿਹੀਆਂ ਪਵਿਤਰ ਥਾਵਾਂ ਵਿਚ ਬੈਠਾ ਕੇ ਸਹੁੰਆਂ ਖੁਆਈਆਂ ਜਾਂਦੀਆਂ ਹਨ । ਐਸੀ ਹਾਲਤ ਵਿਚ ਕੀ ਤੁਸੀਂ ਚਾਹੁੰਦੇ ਹੋ ਕਿ ਮੈਂ ਚੁਪ ਕਰਕੇ ਬੈਠਿਆ ਰਹਾਂ ਜਾਂ ਫੇਰ ਕੁਝ ਕਰਾਂ ਜਦੋਂ ਕੁਝ ਹੋ ਜਾਵੇ? ਸਪੀਕਰ ਸਾਹਿਬ, ਚੀਫ ਮਨਿਸਟਰ ਦਾ ਨਾਂ ਤਾਂ ਐਵੇਂ ਲਿਆ ਜਾ ਰਿਹਾ ਹੈ । ਜੋ ਕੁਝ ਵੀ ਚੀਜ਼ ਹੋ ਰਹੀ ਹੈ ਉਹ ਤੁਸੀਂ ਤੇ ਮੈਂ ਬਖੂਬੀ ਜਾਣਦੇ ਹਾਂ । ਲੋਕਾਂ ਦੇ ਜਜ਼ਬਾਤ ਜਿਸ ਤਰੀਕੇ ਨਾਲ ਭੜਕਾਏ ਜਾਂਦੇ ਹਨ ਇਹ ਇਕ ਨਫਰਤ ਭਰੀ ਚੀਜ਼ ਹੈ । ਅੱਜ ਇਹ ਅਨਪੜ੍ਹਤਾ ਦੇ ਕਾਰਨ ਲੋਕਾਂ ਵਿਚ ਫਿਰਕੇਦਾਰਾਨਾ ਫੁਟ ਪਵਾ ਕੇ, ਧਰਮ ਦੇ ਨਾਂ ਤੇ ਹਿੰਦੂ ਅਤੇ ਸਿੱਖ ਨੂੰ ਲੜਾ ਕੇ ਇਕ ਦੂਸਰੇ ਵਿਚ ਨਫਰਤ ਦਾ ਬੀਜ ਬੋਇਆ ਜਾ ਰਿਹਾ ਹੈ। ਸਪੀਕਰ ਸਾਹਿਬ, ਕਈ ਸੱਜਣ ਕਹਿੰਦੇ ਹਨ ਕਿ ਜਦੋਂ ਦਾ ਇਹ ਆਰਡੀਨੈਂਸ ਜਾਰੀ ਹੋਇਆ ਹੈ ਉਦੋਂ ਦੀਆਂ ਜ਼ਿਆਦਾ ਗਿਰਫਤਾਰੀਆਂ ਹੋਈਆਂ ਹਨ । ਮੈਂ ਕਹਿੰਦਾ ਹਾਂ ਕਿ ਇਹ ਕਿਸ ਨੂੰ ਧੋਖਾ ਦੇਣਾ ਚਾਹੁੰਦੇ ਹਨ । ਇਹ ਲੋਕਾਂ ਨੂੰ ਕਹਿੰਦੇ ਸੀ ਕਿ ਜਾਉ, ਜਾ ਕੇ ਗ੍ਰਿਫਤਾਰੀਆਂ ਦਿਉ, ਕੋਈ ਗਲ ਨਹੀਂ ਜੁਲਾਈ ਵਿਚ ਆਰਡੀਨੈਂਸ ਹੋਇਆ ਹੈ ਤਾਂ ਅਗਸਤ ਤਕ ਇਨ੍ਹਾਂ ਨੇ ਤੁਹਾਨੂੰ ਛਡ ਦੇਣਾ ਹੈ । ਇਹ ਇਸਤਰ੍ਹਾਂ ਲੋਕਾਂ ਨੂੰ ਗੁਮਰਾਹ ਕਰਦੇ ਸਨ । ਸਪੀਕਰ ਸਾਹਿਬ, ਤੁਸੀਂ ਆਪ ਦੱਸੋਂ ਕਿ ਦਰਬਾਰ ਸਾਹਿਬ ਵਰਗੀ ਪਵਿਤਰ ਜਗਾਹ ਤੇ, ਮੰਜੀ ਸਾਹਿਬ ਗੁਰਦਵਾਰਾਂ ਵਿਚ ਜਿੱਥੇ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਦਿੱਤੀ ਹੋਵੇ,

[ਮੁਖ ਮੰਤ੍ਰੀ]

ਅਗਰ ਇਹ ਸਰਕਾਰ ਨੂੰ ਗਾਲਾਂ ਕਢਣ ਅਤੇ ਲੋਕਾਂ ਨੂੰ ਇਹ ਆਖਣ ਕਿ ਜਾਉ ਜਾ ਕੇ ਮੋਰਚੇ ਲਾਉ ਔਰ ਅਮਨ ਨੂੰ ਭੰਗ ਕਰੋ ਤਾਂ ਕੀ ਮੈਂ ਸਭ ਕੁਝ ਵੇਖ ਕੇ ਚੁਪ ਕਰਕੇ ਬੈਠਾ ਰਹਿੰਦਾ ? ਇਹ ਚਾਹੁੰਦੇ ਸੀ ਕਿ ਮੈਂ ਹਥ ਤੇ ਹਥ ਰਖ ਕੇ ਬੈਠਾ ਰਹਿੰਦਾ। ਮੈਨੂੰ ਇਹ ਨਹੀਂ ਸੀ ਦਿਸਦਾ ਕਿ ਮਾਸਟਰ ਤਾਰਾ ਸਿੰਘ ਦਾ ਕੀ ਮਨਸੂਬਾ ਸੀ, ਮੈਨੂੰ ਇਹ ਨਹੀਂ ਸੀ ਦਿਸਦਾ ਕਿ ਅਕਾਲੀ ਦਲ ਵਾਲਿਆਂ ਦਾ ਕੀ ਮਨਸੂਬਾ ਸੀ। ਮੈਂ, ਸਪੀਕਰ ਸਾਹਿਬ, ਇਸ ਸਿਲਸਿਲੇ ਵਿਚ ਕੁਝ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਇਹ ਮਾਮਲਾ ਹਾਈ ਕੋਰਟ ਦੇ ਵਿਚ ਪੇਸ਼ ਹੋਇਆ ਹੋਇਆ ਹੈ। ਜੇ ਇਹ ਮਾਮਲਾ ਹਾਈ ਕੋਰਟ ਵਿਚ ਨਾ ਗਿਆ ਹੋਇਆ ਹੁੰਦਾ ਤਾਂ ਮੈਂ ਤੁਹਾਨੂੰ ਸਾਰੀ background ਖੋਲ੍ਹ ਕੇ ਦਸਦਾ, ਮਗਰ ਮਜਬੂਰ ਹਾਂ। ਸਪੀਕਰ ਸਾਹਿਬ, ਇਸ ਆਰਡੀਨੈਂਸ ਨੂੰ ਚੌਧਰੀ ਧਰਮ ਸਿੰਘ ਰਾਠੀ ਹੋਰਾਂ ਨੇ ਬੜੇ ਜੋਸ਼ ਨਾਲ criticise ਕੀਤਾ ਹੈ। (ਵਿਘਨ) ਤੁਸੀਂ ਮਿਹਰਬਾਨੀ ਕਰਕੇ ਮੇਰਾ ਵਕਤ ਜ਼ਾਇਆ ਨਾ ਕਰੋ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਵਤੰਤਰ ਪਾਰਟੀ ਦੇ ਲੀਡਰ ਨੇ ਇਹ ਕਿਹਾ ਸੀ ਕਿ ਇਹ ਐਜੀਟੇਸ਼ਨ ਜਿਹੜੀ ਅਕਾਲੀਆਂ ਦੀ ਤਰਫੋਂ ਚਲ ਰਹੀ ਹੈ ਇਹ communal ਹੈ, linguistic ਨਹੀਂ ਹੈ। ਉਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਜਿਹੜਾ ਗੌਰਮਿੰਟ ਦੀ ਤਰਫੋਂ ਪਹਿਲਾਂ ਐਕਸ਼ਨ ਲਿਆ ਗਿਆ ਸੀ ਉਹ ਵੀ ਠੀਕ ਸੀ ਕਿਉਂਕਿ ਕਾਫੀ tension ਪੈਦਾ ਹੋ ਚੁਕੀ ਸੀ। ਇਸ ਤੋਂ ਇਲਾਵਾ ਉਨ੍ਹਾਂ ਨੇ civil liberty ਦੇ ਬਾਰੇ ਜ਼ਰੂਰ ਚੰਦ ਲਫਜ਼ ਕਹੇ ਸਨ। ਸਿਰਫ ਇਤਨੀ ਕੁ ਉਨ੍ਹਾਂ ਨੇ ਗਲਤੀ ਕੀਤੀ ਸੀ। ਸਪੀਕਰ ਸਾਹਿਬ, ਕੁਝ ਨਾ ਕੁਝ ਤਾਂ ਉਨ੍ਹਾਂ ਨੇ ਵੋਟਾਂ ਲੈਣ ਦੀ ਖਾਤਿਰ ਕਹਿਣਾ ਹੀ ਸੀ। ਪਰ ਮੈਂ ਸੁਵਤੰਤਰ ਪਾਰਟੀ ਵਾਲਿਆਂ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਚਾਹੇ ਤੁਸੀਂ ਅਕਾਲੀਆਂ ਦੀ ਤਰਫਦਾਰੀ ਦੀ ਜਿਹੜੀ ਗੱਲ ਮਰਜ਼ੀ ਕਰ ਲਉ ਮਗਰ ਉਨ੍ਹਾਂ ਨੇ ਵੋਟਾਂ ਤੁਹਾਨੂੰ ਨਹੀਂ ਦੇਣੀਆਂ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਇਕ ਹੋਰ ਪਾਰਟੀ ਏਥੇ ਆਈ ਹੋਈ ਹੈ। ਮੈਂ ਉਸ ਦਾ ਨਾਮ ਨਹੀਂ ਲੈਣਾ ਚਾਹੁੰਦਾ ਕਿਉਂਕਿ ਉਸ ਦੀ ਜੜ੍ਹ ਹੀ ਏਥੇ ਨਹੀਂ ਹੈ। ਉਹ ਤਾਂ ਉਡਦੀ ਉਡਦੀ ਆਹਣ ਦੀ ਤਰ੍ਹਾਂ ਆਈ ਔਰ ਜਾਂਦੀ ਜਾਂਦੀ ਪਤਾ ਨਹੀਂ ਹੁਸ਼ਿਆਰਪੁਰ ਆਪਣਾ ਬਚਾ ਸੁਟ ਗਈ ਜਾਂ ਕਿਸੇ ਹੋਰ ਥਾਂ ਸੁਟ ਗਈ। ਇਸ ਦੇ ਬਾਰੇ ਬਹੁਤਾ ਕਹਿਣ ਦੀ ਲੋੜ ਨਹੀਂ। ਸਪੀਕਰ ਸਾਹਿਬ, ਇਹ ਲੋਕ ਹਿੰਦੂਆਂ ਅਤੇ ਸਿਖਾਂ ਵਿਚ ਤਫਰਕਾ ਪਾਉਂਦੇ ਹਨ।

ਸਰਦਾਰ ਸਰੂਪ ਸਿੰਘ : ਕੌਣ ਪਾਉਂਦਾ ਹੈ ਤਫਰਕਾ ?

ਮੁੱਖ ਮੰਤ੍ਰੀ : ਸਰਦਾਰ ਸਰੂਪ ਸਿੰਘ ਜੀ ਤਫਰਕਾ ਉਹ ਪਾਉਂਦੇ ਹਨ ਜਿਸ ਜਮਾਤ ਵਿਚ ਤੁਸੀਂ ਬੈਠੇ ਹੋਏ ਹੋ। ਤੁਸੀਂ ਅਜ ਕਹਿ ਦਿਉ ਕਿ ਅਸੀਂ ਗੁਰਦਵਾਰਿਆਂ ਵਿਚੋਂ ਐਜੀਟੇਸ਼ਨ ਨਹੀਂ ਚਲਾਵਾਂਗੇ ਔਰ ਗੁਰਦਵਾਰਿਆਂ ਵਿਚ ਗਾਲ੍ਹਾਂ ਨਹੀਂ ਕਢਾਂਗੇ ਤਾਂ ਮੈਂ ਕਲ੍ਹ ਨੂੰ ਹੀ ਪਾਸ ਕੀਤਾ ਹੋਇਆ ਆਰਡੀਨੈਂਸ ਵਾਪਿਸ ਲੈ ਲਵਾਂਗਾ। ਮਗਰ ਮੌਜੂਦਾ ਹਾਲਤ ਦਾ ਮੁਕਾਬਲਾ ਕਰਨ ਵਾਸਤੇ ਏਸ ਆਰਡੀਨੈਂਸ ਦਾ ਹੋਣਾ ਲਾਜ਼ਮੀ ਹੈ। ਉਹ administrator ਕਿਸ ਕੰਮ ਦਾ ਹੁੰਦਾ ਹੈ ਜਿਹੜਾ ਵੇਲੇ ਸਿਰ ਹਾਲਾਤ ਨੂੰ ਕਾਬੂ ਨਾ ਕਰ ਸਕੇ ? ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਏਸ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨੂੰ ਅਸੀਂ ਏਸ ਆਰਡੀਨੈਂਸ ਰਾਹੀਂ ਫੜਿਆ ਹੈ ਅਗਰ ਉਨ੍ਹਾਂ ਦੇ ਵਿਚੋਂ ਕਿਸੇ ਨੇ ਇਹ ਕਹਿ ਦਿੱਤਾ ਕਿ ਅਸੀਂ ਏਸ ਐਜੀਟੇਸ਼ਨ ਦੇ ਨਾਲ ਕੋਈ ਸਬੰਧ ਨਹੀਂ ਰਖਦੇ ਤਾਂ ਉਸ ਨੂੰ ਅਸੀਂ

ਉਸੇ ਵੇਲੇ ਛਡ ਦਿੱਤਾ । ਅਸੀਂ ਦਫਾ 104 ਹੇਠ ਹੁਣ ਤਕ 4442 ਦੇ ਕਰੀਬ ਆਦਮੀ ਫੜੇ ਹਨ ਮਗਰ ਉਨ੍ਹਾਂ ਦੇ ਵਿਚੋਂ ਸਿਰਫ 60 ਜਾਂ 80 ਅੰਦਰ ਹਨ । ਇਹ ਉਹ ਲੋਕ ਹਨ ਜਿਨ੍ਹਾਂ ਨੇ ਜ਼ਮਾਨਤਾਂ ਨਹੀਂ ਦਿੱਤੀਆਂ । ਉਨ੍ਹਾਂ ਨੂੰ ਪਤਾ ਹੈ ਕਿ ਜੇ ਅਸੀਂ ਜ਼ਮਾਨਤਾਂ ਦੇ ਦਿੱਤੀਆਂ ਤਾਂ ਬਾਹਿਰ ਜਾ ਕੇ ਅਸੀਂ ਫੇਰ ਕੁਝ ਨਾ ਕੁਝ ਕਰਨਾ ਹੈ ਤਾਂ ਫੇਰ ਸਾਨੂੰ ਆਰਡੀਨੈਂਸ ਦੇ ਤਹਿਤ ਗੌਰਮੈਂਟ ਨੇ ਫੜ ਲੈਣਾ ਹੈ । ਇਸ ਕਰਕੇ, ਸਪੀਕਰ ਸਾਹਿਬ, ਉਨ੍ਹਾਂ ਨੇ ਤਾਂ ਸ਼ੁਕਰ ਕੀਤਾ ਹੋਇਆ ਹੈ ਕਿ ਉਹ ਜੇਲ੍ਹ ਵਿਚ ਬੈਠੇ ਹੋਏ ਹਨ ਔਰ ਮੁਫਤ ਸਰਕਾਰੀ ਰੋਟੀਆਂ ਖਾ ਰਹੇ ਹਨ । ਜਿਹੜੇ ਭੋਲੇ ਭਾਲੇ ਅਨਪੜ੍ਹ ਲੋਕ ਹਨ ਉਨ੍ਹਾਂ ਨੂੰ ਇਹ ਗੁਰਦੁਆਰਿਆਂ ਵਿਚ ਲਿਆ ਕੇ, ਝਾਸਾ ਦੇ ਕੇ ਆਖਦੇ ਹਨ ਕਿ ਵੇਖ ਗੁਰੂ ਸਾਹਿਬ ਦਾ ਚਿੱਟਾ ਬਾਜ਼ ਤੈਨੂੰ ਕਹਿੰਦਾ ਹੈ ਕਿ ਪੰਥ ਦੇ ਵਾਸਤੇ ਜਾ ਕੇ ਸਤਿਆਗਰਿਹ ਕਰ । ਲੋਕਾਂ ਨੂੰ ਦਰਬਾਰ ਸਾਹਿਬ ਵਿਚ ਕਸਮਾਂ ਚੁਕਾ ਚੁਕਾ ਕੇ ਇਹ ਲੋਕ ਗਰਿਫਤਾਰ ਕਰਾਉਂਦੇ ਹਨ। ਹੁਣ ਤੁਸੀਂ ਆਪ ਹੀ ਦੱਸੋ ਕਿ ਜਿਹੜੇ ਲੋਕਾਂ ਨੂੰ ਉਕਸਾ ਕੇ ਗਰਿਫਤਾਰ ਕਰਾਉਂਦੇ ਹਨ ਅਸੀਂ ਉਨ੍ਹਾਂ ਨੂੰ ਕਿਸਤਰ੍ਹਾਂ ਨਾ ਫੜੀਏ ? ਜਿਤਨੇ ਮੈਂਬਰ ਸਾਹਿਬਾਨ ਇਸ ਆਰਡੀਨੈਂਸ ਦੇ ਖਿਲਾਫ ਬੋਲੇ ਹਨ ਉਨ੍ਹਾਂ ਨੂੰ ਸੁਣ ਕੇ ਮੈਨੂੰ ਬੜੀ ਹੈਰਾਨੀ ਹੋਈ ਹੈ । ਮੌਲਵੀ ਸਾਹਿਬ ਆਪਣੇ ਆਪ ਨੂੰ ਕੌਮਪ੍ਰਸਤ ਸਮਝਦੇ ਹਨ ਮਗਰ ਮੈਂ ਇਹ ਕਹਿ ਸਕਦਾ ਹਾਂ ਕਿ ਉਨ੍ਹਾਂ ਦੇ ਵਿਚ ਕੌਮਪ੍ਰਸਤੀ ਦਾ ਨਾਮ ਤਕ ਵੀ ਨਹੀਂ ਹੈ । ਅਜ ਸਾਡੀ secular ਗੌਰਮੈਂਟ ਹੈ । ਇਸ ਕਰਕੇ ਜੇ ਕਿਸੇ ਭਰਾ ਨੂੰ ਫਿਰਕਾਪ੍ਰਸਤੀ ਦੇ ਨਾਮ ਤੇ ਨੁਕਸਾਨ ਪਹੁੰਚੇ ਤਾਂ ਸਾਡਾ ਕਾਲਜਾ ਹਿੱਲ ਜਾਂਦਾ ਹੈ । ਅਸੀਂ ਇਸ ਤਰ੍ਹਾਂ ਦੀ ਬਦਅਮਨੀ ਕਦੀ ਵੀ ਨਹੀਂ ਹੋਣ ਦੇਵਾਂਗੇ । ਫੇਰ ਏਥੇ dissidents ਨੂੰ ਡਰਾਇਆ ਜਾਂਦਾ ਹੈ ਕਿ ਤੁਹਾਨੂੰ ਏਸ ਆਰਡੀਨੈਂਸ ਦੇ ਨਾਲ ਫੜ ਲਿਆ ਜਾਵੇਗਾ । ਮੈਂ ਕਹਿੰਦਾ ਹਾਂ ਕਿ dissidents ਨੂੰ ਬਿਲਕੁਲ ਇਸ ਗਲ ਤੋਂ ਨਹੀਂ ਡਰਨਾ ਚਾਹੀਦਾ । ਮੈਂ ਉਦੋਂ ਤਕ ਕਿਸੇ dissident ਨੂੰ ਕੁਝ ਨਹੀਂ ਕਹਾਂਗਾ ਜਦੋਂ ਤਕ ਕਿ ਉਹ ਕਾਨੂੰਨ ਨਹੀਂ ਤੋੜਦਾ । ਏਸੇ ਤਰ੍ਹਾਂ ਆਪੋਜ਼ੀਸ਼ਨ ਪਾਰਟੀਆਂ ਵਾਲਿਆਂ ਨੂੰ ਵੀ ਬਿਲਕੁਲ ਨਹੀਂ ਘਬਰਾਉਣਾ ਚਾਹੀਦਾ । ਅਸੀਂ ਤਾਂ ਇਹ ਕਾਨੂੰਨ ਉਨ੍ਹਾਂ ਨੂੰ ਠੀਕ ਕਰਨ ਵਾਸਤੇ ਲਿਆਂਦਾ ਹੈ ਜਿਹੜੇ ਸ਼ਰਾਫਤ ਨਾਲ ਨਹੀਂ ਸਮਝਦੇ । ਜਿਸ ਨੂੰ ਕੈਦ ਕਰਨ ਦੀ ਜ਼ਰੂਰਤ ਹੋਵੇਗੀ ਉਸ ਨੂੰ ਅਸੀਂ ਕੈਦ ਕਰਾਂਗੇ ਅਤੇ ਜਿਹੜਾ ਜੁਰਮਾਨਾ ਕੀਤਿਆਂ ਠੀਕ ਹੋ ਸਕੇਗਾ ਉਸ ਨੂੰ ਅਸੀਂ ਜੁਰਮਾਨਾ ਕਰਾਂਗੇ । ਜਿਸਤਰ੍ਹਾਂ ਦੀ ਕਿਸੇ ਨੂੰ ਮਰਜ਼ ਹੋਵੇਗੀ ਉਸੇ ਤਰ੍ਹਾਂ ਦੀ ਹੀ ਅਸੀਂ ਉਸ ਨੂੰ ਦਵਾਈ ਦੇਵਾਂਗੇ । ਇਹ ਦਵਾਈ ਹੈ ਬੇਸ਼ਕ ਕੌੜੀ । ਇਹ ਅਸੀਂ ਉਦੋਂ ਦੇਵਾਂਗੇ ਜਦੋਂ ਹੋਰ ਕਿਸੇ ਤਰੀਕੇ ਨਾਲ ਕੋਈ ਠੀਕ ਹੁੰਦਾ ਨਜ਼ਰ ਨਹੀਂ ਆਵੇਗਾ । ਅਜ ਸਾਡੇ ਦੇਸ਼ ਵਿਚ ਲੋਕ-ਰਾਜ ਹੈ ਜਿਸ ਦੀ ਉਮਰ 12 ਸਾਲ ਦੇ ਕਰੀਬ ਹੋ ਗਈ ਹੈ । ਇਸ ਦਾ ਬਚਪਨ ਅਤੇ ਇਸ ਦੀ ਉਮਰ ਬੜੀ ਲੰਮੀ ਹੋਇਆ ਕਰਦੀ ਹੈ । ਇਸ ਵੇਲੇ ਇਹ ਲੋਕਰਾਜ teething stage ਤੇ ਹੈ । ਜੇ ਕੋਈ ਇਸ ਨੂੰ ਖਤਮ ਕਰਨ ਦੀ ਕੋਸ਼ਸ਼ ਕਰੇ ਔਰ ਇਕੋ ਬੂਟੇ ਦੇ ਵਿਚੋਂ ਨਿਕਲੇ ਦੋ ਧਰਮਾਂ ਨੂੰ ਖਤਮ ਕਰਨ ਦੀ ਕੋਸ਼ਸ਼ ਕਰੇਗਾ ਤਾਂ ਅਸੀਂ ਉਨ੍ਹਾਂ ਨੂੰ ਹਰਗਿਜ਼ ਐਸਾ ਨਹੀਂ ਕਰਨ ਦੇਵਾਂਗੇ । ਜੇ ਅਸੀਂ ਉਨ੍ਹਾਂ ਨੂੰ ਸਖਤੀ ਨਾਲ ਨਹੀਂ ਰੋਕਾਂਗੇ ਤਾਂ ਸਾਡੇ ਨਾਲੋਂ ਵਡਾ ਗੁਨਾਹਗਾਰ ਹੋਰ ਕੌਣ ਹੋ ਸਕਦਾ ਹੈ । ਕਈ ਲੋਕ ਕਿਹਾ ਕਰਦੇ ਸੀ ਕਿ ਕਾਂਗਰਸੀ ਹਿਜੜਿਆਂ ਨੂੰ ਰਾਜ ਨਹੀਂ ਕਰਨਾ ਆਉਂਦਾ । ਮੈਂ ਕਹਿੰਦਾ ਹਾਂ ਕਿ ਸਾਨੂੰ ਰਾਜ ਕਰਨ ਦੀ ਤਾਂ ਖਾਹਿਸ਼ ਹੀ ਨਹੀਂ ਅਸੀਂ ਤਾਂ ਸੇਵਾ ਕਰਨੀ ਜਾਣਦੇ ਹਾਂ । ਅਸੀਂ ਪਹਿਲੇ ਵੀ ਰਾਜ ਨਹੀਂ ਸੀ ਕਰਦੇ, ਹੁਣ ਵੀ ਨਹੀਂ ਰਾਜ ਕਰਾਂਗੇ । ਅਸੀਂ ਤਾਂ ਸੇਵਾਦਾਰ ਹਾਂ, ਸੇਵਾ ਕਰਦੇ ਰਹਾਂਗੇ ।

[ਮੁਖ ਮੰਤ੍ਰੀ]

ਸਪੀਕਰ ਸਾਹਿਬ, ਜਿਹੜਾ ਗੁਰਦਵਾਰਿਆਂ ਵਿਚ ਲੁਕ ਕੇ agitation ਵਿਚ ਹਿੱਸਾ ਲਏਗਾ ਤਾਂ ਉਸ ਨੂੰ ਅਸੀਂ ਜ਼ਿਆਦਾ ਸਜ਼ਾ ਦੇਵਾਂਗੇ ਔਰ ਜੇਕਰ ਕੋਈ ਬਾਹਿਰ ਫੜਿਆ ਜਾਵੇਗਾ ਤਾਂ ਉਸ ਨੂੰ ਅਸੀਂ ਨਰਮੀ ਨਾਲ ਸਮਝਾਉਣ ਦੀ ਕੋਸ਼ਿਸ਼ ਕਰਾਂਗੇ । ਸਰਦਾਰ ਸਰੂਪ ਸਿੰਘ ਹੋਰਾਂ ਨੇ ਕਿਹਾ ਹੈ ਕਿ ਜੇ ਸਾਡੇ ਵਿਚ violence ਹੁੰਦੀ ਤਾਂ ਬੇਸ਼ਕ ਆਰਡੀਨੈਂਸ ਜਾਰੀ ਕਰ ਦਿੱਤਾ ਜਾਂਦਾ ।

ਸਪੀਕਰ ਸਾਹਬ, ਜੇਲ੍ਹਾਂ ਵਿਚ 225 incidents ਹੋਏ ਹਨ ਜਿਨ੍ਹਾਂ ਵਿਚ ਸਾਨੂੰ alarms ਕਰਨੇ ਪਏ ਹਨ । ਕਈ ਦਫਾ ਜੇਲ੍ਹ ਦੇ officials ਨੂੰ ਕੁਟਿੱਆ ਗਿਆ ਹੈ ਅਤੇ ਕਈ ਦਫ਼ਾ ਆਪਸ ਵਿਚ ਇਕ ਦੂਜੇ ਨੂੰ ਮਾਰਿਆ ਗਿਆ ਹੈ । ਸੋ ਇਸ ਤਰ੍ਹਾਂ 225 cases alarms ਵਾਲੇ ਹੋਏ ਹਨ । ਤੁਹਾਨੂੰ ਪਤਾ ਹੈ ਕਿ ਜੇਲ੍ਹ ਵਿਚ alarm ਉਸ ਵਕਤ ਕੀਤਾ ਜਾਂਦਾ ਹੈ ਜਦੋਂ ਕੋਈ ਆਖ਼ਰੀ ਗੱਲ ਹੋ ਜਾਂਦੀ ਹੈ ਅਤੇ ਆਮ ਹਾਲਾਤ ਵਿਚ alarm ਨਹੀਂ ਕੀਤਾ ਜਾਂਦਾ । ਇਸ ਚੀਜ਼ ਤੋਂ ਅਤੇ ਇਨ੍ਹਾਂ ਐਨੇ ਸਾਰੇ alarm ਵਾਲੇ cases ਤੋਂ ਤੁਸੀਂ ਅੰਦਾਜ਼ਾ ਲਾ ਸਕਦੇ ਹੋ ਕਿ ਕਿਹੋ ਜਿਹੇ ਹਾਲਾਤ ਪੈਦਾ ਕੀਤੇ ਜਾਂਦੇ ਰਹੇ ਹਨ । ਲੇਕਿਨ ਤੁਸੀਂ ਮੈਨੂੰ ਫੇਰ ਕਹਿੰਦੇ ਹੋ ਕਿ ਮੈਂ ਕਰੜਾ ਹਾਂ ਅਤੇ ਇਸ ਕਾਨੂੰਨ ਨੂੰ ਕਾਲਾ ਕਾਨੂੰਨ ਆਖਦੇ ਹੋ । ਇਹ ਕਾਨੂੰਨ ਕਾਲਾ ਉਨ੍ਹਾਂ ਦੇ ਨੁਕਤਾ ਨਿਗਾਹ ਵਿਚ ਹੋਵੇਗਾ ਜਿਨ੍ਹਾਂ ਨੇ ਇਸ ਸੂਬੇ ਵਿਚ ਅੱਗ ਲਾਣੀ ਸੀ, ਕਤਲੇਆਮ ਕਰਨਾ ਸੀ ਤੇ ਸਾਰਾ ਜ਼ਹਿਰ ਭਰਨਾ ਸੀ ਲੇਕਿਨ ਇਸ ਪੰਜਾਬ ਦੇ ਅਮਨ ਪਸੰਦ ਸ਼ਹਿਰੀਆਂ ਲਈ ਇਹ ਸੁਨਹਰੀ ਕਾਨੂੰਨ ਹੈ (cheers)— ਮੈਂ ਖੁਦ civil liberties ਦਾ ਬੜਾ ਹਾਮੀ ਹਾਂ ਲੇਕਿਨ ਇਹੋ ਜਿਹੀਆਂ civil liberties ਨਹੀਂ ਦੇਣੀਆਂ ਚਾਹੁੰਦਾ ਜਿਹੜੀਆਂ ਤੁਸੀਂ ਚਾਹੁੰਦੇ ਹੋ । ਕੀ civil liberties ਦਾ ਮਤਲਬ ਇਹ ਹੈ ਜੋ ਜੀ ਵਿਚ ਆਵੇ ਕਰ ਲਉ ? ਮੈਂ ਇਸਨੂੰ criminal liberties ਕਹਿੰਦਾ ਹਾਂ ਕਿ ਜੋ ਚਾਹੋ ਕਰ ਲਉ ਅਤੇ ਲੋਕਾਂ ਦੇ ਆਪਸ ਵਿਚ ਸਿਰ ਭੇੜ ਦਿਉ । ਮੇਰੇ ਸਵਤੰਤਰਾ ਪਾਰਟੀ ਦੇ ਦੋਸਤਾਂ ਨੇ ਮੈਨੂੰ ਵਧੇਰਾ ਨਿੰਦ ਲਿਆ ਹੈ । ਜੋ ਉਨ੍ਹਾਂ ਦੀ ਇਕ ਕਮੇਟੀ ਇਥੇ ਆਈ ਸੀ ਉਸ ਨੇ ਮੇਰੀ ਵਧੇਰੀ ਚਾਰ ਦੁਫੇਰੇ ਨਿੰਦਿਆ ਕਰ ਲਈ ਹੈ । ਠੀਕ ਹੈ ਉਨ੍ਹਾਂ ਨੇ ਨਿੰਦ ਲਿਆ ਹੈ ਪਰ ਕੀ ਚੰਗਾ ਹੁੰਦਾ ਕਿ ਉਹ ਇਨ੍ਹਾਂ ਲੀਡਰਾਂ ਨੂੰ ਵੀ ਰੋਕ ਜਾਂਦੇ ਜੋ ਲੋਕਾਂ ਵਿਚ ਮਨਾਫਰਤ ਫੈਲਾਉਂਦੇ ਹਨ ਅਤੇ ਸੂਬੇ ਦੇ ਅਮਨ ਨੂੰ ਭੰਗ ਕਰਦੇ ਫਿਰਦੇ ਹਨ । ਕੀ ਅਮਨ ਭੰਗ ਕਰਨਾ ਵੀ civil liberties ਵਿਚ ਸ਼ਾਮਲ ਹੈ ? ਮੈਂ ਇਹੋ ਜਿਹੀ civil liberty ਦੇਣ ਲਈ ਤਿਆਰ ਨਹੀਂ । ਮੇਰੇ ਮਾਨਯੋਗ ਮਿੱਤਰ ਮੁਨਸ਼ੀ ਸਾਹਬ ਇਥੇ ਆਏ ਅਤੇ ਮੈਨੂੰ ਉਨ੍ਹਾਂ ਲਈ ਬੜਾ ਮਾਨ ਹੈ । ਉਹ ਕਾਬਿਲ ਆਦਮੀ ਹਨ, Food Minister ਰਹੇ ਹਨ ਅਤੇ ਗਵਰਨਰ ਵੀ ਰਹੇ ਹਨ । ਪੰਜਾਬ ਲਈ ਉਨ੍ਹਾਂ ਨੂੰ ਬੜਾ ਪਿਆਰ ਹੈ ਅਤੇ ਜਦੋਂ ਮਿਲਦੇ ਹਨ ਤਾਂ ਹੱਸ ਕੇ ਗੱਲ ਕਰਦੇ ਹਨ ਲੇਕਿਨ ਉਨ੍ਹਾਂ ਨੂੰ ਭਰਮ ਪਾਇਆ ਗਿਆ ਕਿ ਜਿਸ ਵਕਤ ਤੂੰ ਪੰਜਾਬ ਵਿਚ ਪੈਰ ਪਾਉਣਾ ਹੈ ਤੈਨੂੰ ਫੜ ਕੇ ਜੇਲ੍ਹ ਵਿਚ ਪਾ ਦੇਣਾ ਹੈ । ਇਸ ਲਈ ਉਹ ਜਦੋਂ ਇਥੇ ਆਏ ਤਾਂ ਪਹਿਲਾਂ Habeas Corpus ਦੀ petition ਲਿਖਵਾ ਆਏ ਕਿ ਮੈਨੂੰ ਜਾਂਦੇ ਹੀ ਪੰਜਾਬ ਵਿਚ ਫੜ ਲੈਣਾ ਹੈ....

**Chaudhri Dharam Singh Rathi** : Question.

ਮੁੱਖ ਮੰਤ੍ਰੀ:—ਮੈਨੂੰ ਸਭ ਪਤਾ ਹੈ ਅਤੇ ਮੈਂ ਸਚ ਕਹਿੰਦਾ ਹਾਂ ਕਿ ਇਹੋ ਗੱਲ ਹੋਈ (ਹਾਸਾ) । ਪਰ ਮੈਂ ਸ਼ੁਕਰ ਕਰਦਾ ਹਾਂ ਕਿ ਉਨ੍ਹਾਂ ਨੇ ਦੋ ਗਲਾਂ ਤਾਂ ਠੀਕ ਕਹੀਆਂ ਹਨ ਲੇਕਿਨ ਮੇਰੀ ਨਿਗਾਹ ਵਿਚ ਉਹ ਇਕ ਗੱਲ ਗਲਤ ਕਹਿ ਗਏ ਹਨ ਜੋ civil liberties ਵਾਲੀ ਹੈ । ਇਸ ਗੱਲ ਦੇ ਬਾਵਜੂਦ ਵੀ ਕਿ ਪਰਤਾਪ ਸਿੰਘ ਨੂੰ ਵਧੇਰਾ ਬਦਨਾਮ ਕੀਤਾ ਗਿਆ ਹੈ ਜੇਕਰ ਉਹ ਇਹ ਗੱਲ ਕਹਿ ਜਾਣ ਕਿ ਇਹ ਜੋ ਲੇ ਦੇ ਹੋ ਰਹੀ ਹੈ linguistic ਨਹੀਂ communal ਹੈ ਤਾਂ ਮੈਂ ਸਮਝਦਾ ਹਾਂ ਇਸ ਨਾਲੋਂ ਵਧ ਪੰਜਾਬ ਸਰਕਾਰ ਦੇ ਹਕ ਦੀ ਹੋਰ ਕੋਈ ਗੱਲ ਨਹੀਂ ਹੋ ਸਕਦੀ (cheers) । ਜੇ ਉਨ੍ਹਾਂ ਨੇ ਭੁਲੇਖੇ ਵਿਚ ਆਕੇ ਕੋਈ ਇਕ ਗਲ ਗਲਤ ਵੀ ਕਹਿ ਦਿਤੀ ਹੈ ਤਾਂ ਇਸ ਨਾਲ ਹੈਰਾਨੀ ਨਹੀਂ ਹੋਣੀ ਚਾਹੀਦੀ ਕਿਉਂ ਜੋ ਸਿਆਸੀ ਵਿਰੋਧੀ ਇਸ ਤਰ੍ਹਾਂ ਕਰ ਹੀ ਦਿੰਦੇ ਹਨ..

चौधरी धर्म सिंह राठी : उन्हों ने तो इस ordinance की मुखालिफत की है ।

ਮੁੱਖ ਮੰਤ੍ਰੀ : ਇਹੋ ਹੀ ਤਾਂ ਉਨ੍ਹਾਂ ਨੇ ਗਲਤੀ ਕੀਤੀ ਹੈ, ਹੋਰ ਮੈਂ ਕੀ ਕਹਿੰਦਾ ਹਾਂ । (ਹਾਸਾ) ਇਕ ਪਾਸੇ ਰਾਠੀ ਸਾਹਬ ਕਹਿੰਦੇ ਸਨ ਕਿ ਨਹੀਂ, agitation ਵਧ ਰਹੀ ਹੈ ਅਤੇ ਦੂਜੇ ਪਾਸੇ ਇਹ ਕਹਿ ਰਹੇ ਸਨ ਕਿ ਇਹ ਘਟਦੀ ਜਾ ਰਹੀ ਹੈ । ਮੈਂ ਕਹਿੰਦਾ ਹਾਂ ਕਿ ਇਹ ਘਟੀ ਨਹੀਂ ਬਲਕਿ ਸਿਸਕਦੀ ਪਈ ਹੈ ਅਤੇ ਮਰਨ ਲਈ ਤਿਆਰ ਬੈਠੀ ਹੈ । ਹੁਣ ਤਾਂ ਆਖਰੀ ਦਮਾਂ ਤੇ ਸੰਤ ਫਤਿਹ ਸਿੰਘ ਤੋਂ ਭੁਖ ਹੜਤਾਲ ਕਰਵਾਈ ਜਾ ਰਹੀ ਹੈ ਅਤੇ ਉਸ ਦੀ ਜਾਨ ਗੁਆ ਕੇ ਉਸਦੇ ਨਾਮ ਤੇ ਹੋਰ 10 ਦਿਨ ਲਈ ਆਪਣੀ ਲੀਡਰੀ ਚਮਕਾਉਣਾ ਚਾਹੁੰਦੇ ਹਨ । ਦਰਬਾਰ ਸਾਹਿਬ ਵਿਚ ਤਾਂ 45 ਹਜ਼ਾਰ ਗਿਰਫਤਾਰੀਆਂ ਦਸੀਆਂ ਜਾਂਦੀਆਂ ਹਨ ਅਤੇ ਹੁਣ ਤਾਂ ਸ਼ਾਇਦ ਇਹ 50 ਹਜ਼ਾਰ ਦੀ ਗਿਣਤੀ ਤਕ ਪਹੁੰਚ ਗਏ ਹੋਣੇ ਹਨ। ਪਰ ਮੈਂ ਜੋ ਅਸਲ figures ਹਨ ਉਹ ਦਸ ਦਿੰਦਾ ਹਾਂ । ਅਸਲ ਗਿਰਫਤਾਰੀਆਂ ਕਲ ਰਾਤ ਤਕ 21,538 ਸਨ....

चौधरी धर्म सिंह राठी : पंजाब की ही या देहली की भी ?

ਮੁੱਖ ਮੰਤ੍ਰੀ: ਇਹ ਪੰਜਾਬ ਦੀਆਂ ਹਨ, ਦਿੱਲੀ ਦਾ ਮੈਨੂੰ ਪਤਾ ਨਹੀਂ ਕਿਉਂ ਜੋ ਦਿੱਲੀ ਪੰਜਾਬ ਵਿਚ ਨਹੀਂ । ਜੇ ਦਿੱਲੀ ਨੂੰ ਵੀ ਪੰਜਾਬ ਦੇ ਮਾਤਹਿਤ ਲੈ ਆਉ ਤਾਂ ਤੇ ਇਹ agitation ਛੇਤੀ ਖਤਮ ਹੋ ਜਾਵੇਗੀ । ਜੋ ਠੇਕੇਦਾਰਾਂ ਤੋਂ ਪੈਸੇ ਲੈਕੇ, ਕਾਰਖਾਨੇਦਾਰਾਂ ਤੋਂ ਪੈਸੇ ਲੈ ਲੈ ਕੇ ਇਸ ਨੂੰ ਚਲਾ ਰਹੇ ਹਨ ਉਹ ਕਦੋਂ ਦੇ ਪਕੜ ਲਏ ਹੁੰਦੇ ਅਤੇ ਹੁਣ ਤਕ ਇਹ ਚੀਜ਼ ਕਦੋਂ ਦੀ ਖਤਮ ਹੋ ਗਈ ਹੁੰਦੀ । ਇਸੇ ਲਈ ਤਾਂ ਇਹ ਅਜੇ ਸਿਸਕ ਰਹੀ ਹੈ ਕਿਉਂ ਜੋ ਦਿੱਲੀ ਪੰਜਾਬ ਵਿਚ ਨਹੀਂ । (interruptions) ਮੈਂ ਅਰਜ਼ ਕਰਦਾ ਹਾਂ ਕਿ ਇਸ ਵਕਤ ਜੇਲ੍ਹਾਂ ਵਿਚ ਸਾਰੇ 539 convicted ਹਨ । ਜਿਨ੍ਹਾਂ ਨੇ ਜ਼ਮਾਨਤਾਂ ਦੇ ਦਿਤੀਆਂ ਹਨ ਉਹ 89 ਹਨ ਅਤੇ ਇਸ ਵਕਤ ਜਿਨ੍ਹਾਂ ਤੇ cases ਚਲ ਰਹੇ ਹਨ ਉਨ੍ਹਾਂ ਦੀ ਤਾਦਾਦ 1503 ਹੈ । Released so far for dissociation from jail ਉਨ੍ਹਾਂ ਦੀ ਤਾਦਾਦ 17961 ਹੈ ।

**Sardar Sarup Singh**: Question.

ਮੁੱਖ ਮੰਤ੍ਰੀ : ਮੈਂ ਅਰਜ਼ ਕਰਦਾ ਹਾਂ......

ਇਕ ਆਵਾਜ਼ : ਬਿਲਕੁਲ ਗ਼ਲਤ ।

ਮੁੱਖ ਮੰਤ੍ਰੀ : ਮੈਂ ਤੁਹਾਡੇ ਵਲ ਵੀ ਆਉਂਦਾ ਹਾਂ । ਤੁਸੀਂ ਵੀ ਜ਼ਮਾਨਤ ਤੇ ਹੀ ਆਏ ਹੋ । Released on expiry of sentence ਦੀ ਤਾਦਾਦ 132, released on medical grounds 817 ਅਤੇ released on apologies and dissociation from police custody 497 ਹਨ । ਮੈਂ ਆਪਦੇ ਪਾਸ ਅਰਜ਼ ਕਰਦਾ ਹਾਂ ਕਿ ਇਕ ਵੀ ਆਦਮੀ 107 ਵਿਚ ਮੈਂ ਨਹੀਂ ਛਡਿਆ ਜਿਸਨੇ court ਵਿਚ ਨਹੀਂ ਕਿਹਾ ਕਿ ਮੇਰਾ ਇਸ ਦੇ ਨਾਲ ਕੋਈ ਤਅੱਲੁਕ ਨਹੀਂ ਅਤੇ ਮੈਂ ਇਕ ਵੀ ਆਦਮੀ ਨਹੀਂ ਛਡਿਆ ਜਿਸਨੇ written ਮੁਆਫੀ ਨਹੀਂ ਮੰਗੀ । ਉਹ ਵੀ ਛਡੇ ਹਨ ਜਿਨ੍ਹਾਂ ਨੇ ਕਿਹਾ ਹੈ ਕਿ ਕਿਉਂ ਸਾਡੀ ਮਿੱਟੀ ਪਲੀਦ ਕਰਦੇ ਹੋ, ਸਾਡੇ ਕੋਲੋਂ ਸੌਂਹ ਲੈ ਲਉ ਅਸੀਂ ਅਗੇ ਨੂੰ ਇਸ ਤਹਿਰੀਕ ਵਿਚ ਨਹੀਂ ਆਵਾਂਗੇ......

Sardar Sarup Singh : Question.

ਮੁੱਖ ਮੰਤ੍ਰੀ : ਇਸ ਭਰੋਸੇ ਤੇ ਮੇਰੀ ਪੰਜਾਬ ਸਰਕਾਰ ਨੇ ਉਨ੍ਹਾਂ ਨੂੰ ਛਡੱਣ ਦੀ ਇਜਾਜ਼ਤ ਦੇ ਦਿਤੀ ਹੈ । ਸਪੀਕਰ ਸਾਹਿਬ, ਇਸ ਵਕਤ ਕਲ ਰਾਤ ਤਕ ਸਾਡੇ ਪਾਸ ਕੁਲ 2131 ਆਦਮੀ ਸਨ ਅਤੇ 1503 under-trials ਸਨ । ਅਜ ਰਾਤ ਤਕ ਪਤਾ ਨਹੀਂ ਕੀ ਪੋਜ਼ੀਸ਼ਨ ਹੋਣੀ ਹੈ । ਜਿਨ੍ਹਾਂ ਨੇ ਸੌਂਹ ਖਾ ਲੈਣੀ ਹੈ ਤੇ ਇਕਰਾਰ ਕਰ ਲੈਣਾ ਹੈ ਪਤਾ ਨਹੀਂ 100 ਦੇ ਕਰੀਬ ਹੋਰ ਛਡੇ ਜਾਣੇ ਹਨ ਲੇਕਿਨ ਕਲ ਨੂੰ ਮੈਂ ਇਹ ਕਹਿ ਦੇਣਾ ਹੈ ਕਿ ਮੈਂ ਹੁਣ ਸੌਂਹ ਨਾਲ ਨਹੀਂ ਛਡਣਾ ਅਤੇ ਹੁਣ ਜਿਸ ਨੇ ਮੁਆਫੀ ਮੰਗਣੀ ਹੈ ਉਹ ਲਿਖ ਕੇ ਦੇਵੇ । ਬਾਕੀ ਜੋ under trials ਹਨ ਉਨ੍ਹਾਂ ਨੂੰ ਵੀ ਇਕ ਮਹੀਨੇ ਦੇ ਅੰਦਰ ਸਜ਼ਾ ਦੇ ਦਿਤੀ ਜਾਵੇਗੀ ਅਤੇ ਫੇਰ ਉਨ੍ਹਾਂ ਨੂੰ ਜੇਲ੍ਹਾਂ ਵਿਚ as convicts ਭੇਜ ਦੇਵਾਂਗੇ । ਪਰ ਮੇਰੀ ਅਰਜ਼ ਹੈ ਕਿ ਮੈਂ ਕਿਸੇ ਨੂੰ ਸਜ਼ਾ ਦੇ ਕੇ ਰਾਜ਼ੀ ਨਹੀਂ । ਜਿਸ ਨੇ ਸੌਂਹ ਖਾਦੀ ਤੇ ਇਕਰਾਰ ਕੀਤਾ ਉਹ ਛਡੇ ਗਏ ਹਨ । ਮੈਨੂੰ ਕਹਿੰਦੇ ਹਨ ਕਿ ਮੈਂ ਨਰਮ ਹਾਂ ਅਤੇ ਹਿੰਦੀ ਸੰਮਤੀ ਨਾਲ ਨਰਮ ਸੀ । ਉਨ੍ਹਾਂ ਦੇ ਆਦਮੀ ਮੈਂ ਪਕੜ ਕੇ 20, 30 ਮੀਲ ਤੇ ਛਡਦਾ ਸੀ ਅਤੇ ਜਿਥੇ ਛਡਦਾ ਸੀ ਉਨ੍ਹਾਂ ਨੂੰ ਰੋਟੀ ਜ਼ਰੂਰ ਮਿਲ ਜਾਂਦੀ ਸੀ । ਪਰ ਅਖਬਾਰਾਂ ਵਾਲੇ ਇਹੋ ਕਢਦੇ ਸੀ ਕਿ ਘੋਰ ਜੰਗਲਾਂ ਵਿਚ ਛਡਿਆ ਜਾ ਰਿਹਾ ਹੈ ... ...

ਸ੍ਰੀ ਸਪੀਕਰ : M. L. A.s ਨੂੰ ਤਾਂ ਤੁਸੀਂ ਇਥੇ ਹੀ ਛਡ ਦਿਤਾ ਹੈ । (The Government have released the M. L. As. here at Chandigarh)

ਮੁੱਖ ਮੰਤ੍ਰੀ: ਹਾਂ, 2 M. L. A.s ਨੂੰ ਬੀਮਾਰੀ ਦੀ ਵਜ੍ਹਾ ਕਰਕੇ ਛਡਿਆ ਹੈ ਪਰ ਜੇ ਬੀਮਾਰੀ ਦਾ ਨਾਮ ਲੈ ਕੇ ਫੇਰ ਇੱਧਰ ਉਧੱਰ ਹੋਣਗੇ ਤਾਂ ਫੇਰ ਕਾਬੂ ਆ ਜਾਣਗੇ (ਹਾਸਾ) । ਰਾਠੀ ਸਾਹਿਬ ਕਹਿਣ ਲਗੇ ਕਿ ਅਸੀਂ ਇਕ ਵਕੀਲ ਵੀ ਫੜ ਲਿਆ ਹੈ ਜਿਹੜਾ ਕਿ ਉਨ੍ਹਾਂ ਦੀ ਵਕਾਲਤ ਕਰਦਾ ਸੀ । ਜਿਸ ਵਕੀਲ ਦੀ ਇਹ ਗੱਲ ਕਰਦੇ ਹਨ-ਗੁਜਰਾਲ ਦੀ ਉਹ ਵਕਾਲਤ ਹੀ ਨਹੀਂ ਕਰਦਾ ਰਿਹਾ ਬਲਕਿ ਹੋਰ ਵਧੇਰਾ ਕੁਝ ਕਰਦਾ ਰਿਹਾ । ਮੇਰੇ ਪਾਸ ਸਬੂਤ ਹਨ ਕਿ ਉਹ ਜੇਲ੍ਹ ਵਿਚੋਂ ਮਾਸਟਰ ਜੀ ਕੋਲੋਂ ਇਸ ਤਹਿਰੀਕ ਬਾਰੇ directions ਲਿਆ ਲਿਆ ਕੇ convey ਕਰਦਾ ਰਿਹਾ ਹੈ । ਜਿਸ ਆਦਮੀ ਨੂੰ ਅਸੀਂ ਪਕੜਿਆ ਉਸਨੇ ਬਿਆਨ ਦਿਤਾ ਹੈ ਕਿ ਮੈਨੂੰ ਗੁਜਰਾਲ ਨੇ ਕਿਹਾ ਹੈ ਤੇ ਘਰ ਆਕੇ ਕਿਹਾ ਹੈ ਕਿ ਇਸ ਇਸ ਤਰ੍ਹਾਂ ਕਰ ਅਤੇ ਤਹਿਰੀਕ ਵਿਚ ਹਿੱਸਾ ਲੈ । ਮੈਨੂੰ ਤੁਸੀਂ ਦਸੋ ਕਿ ਵਕਾਲਤ

ਦੇ ਨਾਮ ਤੇ ਇਸ ਤਰ੍ਹਾਂ ਕਰਨ ਵਿਚ ਕਿੰਨੀ ਕੁ ਸ਼ਿਆਣਪ ਹੈ ਅਤੇ ਕਿੰਨੀ ਕੁ ਈਮਾਨਦਾਰੀ ਹੈ । ਮੈਨੂੰ ਇਸ ਗੱਲ ਦਾ ਦੁਖ ਨਹੀਂ ਤੇ ਨਾ ਪਰਵਾਹ ਹੈ ਕਿ ਇਨ੍ਹਾਂ ਨੇ ਹਜ਼ਾਰਾਂ ਰੁਪਏ ਉਸਨੂੰ ਦੇ ਦਿਤੇ ਹਨ—ਉਹ ਉਨ੍ਹਾਂ ਨੂੰ ਭਾਵੇਂ ਆਪਣੇ ਘਰ ਰਖੇ ਭਾਵੇਂ ਬੈਂਕ ਵਿਚ ਰਖੇ ਅਤੇ ਮੈਨੂੰ ਇਸ ਗਲ ਤੇ ਵੀ ਇਤਰਾਜ਼ ਨਹੀਂ ਕਿ ਉਹ ਉਨ੍ਹਾਂ ਨੂੰ defend ਕਰਦਾ ਹੈ ਲੇਕਿਨ ਜਦੋਂ ਉਹ ਇਹ ਕਰੇ ਕਿ ਵਕਾਲਤ ਵੀ ਕਰੇ ਤੇ agitation ਵਿਚ ਹਿੱਸਾ ਵੀ ਲਵੇ ਤਾਂ ਇਹ ਚੰਗਾ ਨਹੀਂ ਲਗਦਾ । ਅਸੀਂ ਉਸਨੂੰ ਮਾਸਟਰ ਤਾਰਾ ਸਿੰਘ ਨੂੰ ਮਿਲਣ ਦੀ ਇਜਾਜ਼ਤ ਦਿੰਦੇ ਰਹੇ ਹਾਂ ਅਤੇ ਵਕਾਲਤ ਦੇ ਨਾਮ ਤੇ ਉਹ ਮਿਲਦਾ ਰਿਹਾ ਹੈ ਲੇਕਿਨ ਉਹ ਉਨ੍ਹਾਂ ਦੀ ਤਹਿਰੀਕ ਨੂੰ ਚਲਾਉਣ ਬਾਰੇ messages convey ਕਰਦਾ ਰਿਹਾ ਹੈ । ਸਾਡੇ ਕੋਲ ਸਬੂਤ ਹਨ । ਕਹਿੰਦੇ ਹਨ ਕਿ ਜੇ ਉਹ messages convey ਕਰਦਾ ਸੀ ਤਾਂ ਉਸਦੇ ਨਾਲ ਉਥੇ ਕੋਈ ਹੋਰ ਆਦਮੀ ਕਿਉਂ ਨਹੀਂ ਬਿਠਾ ਰਖਿਆ । ਕਾਨੂੰਨ ਇਸ ਗੱਲ ਦੀ ਇਜਾਜ਼ਤ ਨਹੀਂ ਦਿੰਦਾ ਕਿ ਜੇਕਰ ਕੋਈ ਵਕੀਲ case ਲਈ ਜਾਵੇ ਤਾਂ ਇਸ ਤਰ੍ਹਾਂ ਕੀਤਾ ਜਾਵੇ ਕਿ ਨਾਲ ਆਦਮੀ ਬਿਠਾਇਆ ਜਾਵੇ । ਸਾਡੇ ਪਾਸ ਸਬੂਤ ਹਨ ਕਿ ਉਹ ਉਥੇ ਜਾਂਦੇ ਰਹੇ ਅਤੇ ਦਰਬਾਰ ਸਾਹਿਬ ਵਿਚ ਆਕੇ ਉਨ੍ਹਾਂ ਦੇ messages convey ਕਰਦੇ ਰਹੇ ਕਿ agitation ਕਿਸ ਤਰ੍ਹਾਂ ਚਲਾਣੀ ਹੈ, ਕਿਸ ਨੂੰ ਕੀ ਕਹਿਣਾ ਹੈ, ਕਿਥੋਂ ਪੈਸੇ ਲੈਣੇ ਹਨ ਅਤੇ ਹੋਰ ਸਾਰੀਆਂ directions ਪਹੁੰਚਾਉਂਦੇ ਰਹੇ । ਲੇਕਿਨ ਮੈਂ ਇਹ ਅਰਜ਼ ਕਰਦਾ ਹਾਂ ਕਿ ਇਹ ਸਾਡਾ ਦੇਸ਼ ਹੈ । ਇਸ ਲਈ ਕੁਰਬਾਨੀਆਂ ਕੀਤੀਆਂ ਹਨ । ਇਹ ਕਿਉਂ ਆਖਦੇ ਹੋ ਕਿ ਸਾਡੇ ਦਿਲ ਵਿਚ ਨਫਰਤ ਹੈ ? ਉਹ ਕਿਹੜਾ ਆਦਮੀ ਹੈ ਜਿਹੜਾ ਕਿਸੇ ਲਈ ਨਫਰਤ ਰਖਦਾ ਹੈ ? ਅਸੀਂ ਅਜ ਸੇਵਾਦਾਰਾਂ ਦੀ position ਵਿਚ ਹਾਂ । ਕੁਝ ਨਾ ਕੁਝ ਕਰਦੇ ਹਾਂ । ਸਾਡੇ ਕੋਲੋਂ ਆ ਕੇ ਪੁਛ ਲਉ, ਸਚ ਸਚ ਦਸ ਦਿਆਂਗੇ । ਦਫਾ 107 ਹੇਠ ਜਿਹੜੇ ਆਦਮੀ ਫੜੇ ਹਨ ਉਨ੍ਹਾਂ ਵਿਚ ਕਈ ਆਦਮੀ ਐਵੇਂ ਫੜੇ ਗਏ । ਫੜਨ ਵਾਲਿਆਂ ਨੂੰ ਬੜੀ ਝਾੜ ਪਾਈ ਅਤੇ ਅਜਿਹੇ ਆਦਮੀਆਂ ਨੂੰ ਛਡਣ ਵਿਚ ਇਕ ਮਿੰਟ ਨਹੀਂ ਲਾਇਆ ਅਤੇ ਉਨ੍ਹਾਂ ਨੂੰ ਇਹ ਨਹੀਂ ਆਖਿਆ ਕਿ ਮੁਆਫੀ ਮੰਗੋ । ਕੁਝ ਅਖਬਾਰਾਂ ਵਿਚ ਇਸ ਤਰਾਂ ਦੀਆਂ ਗਲਾਂ ਕਹੀਆਂ ਗਈਆਂ ਕਿ ਉਨ੍ਹਾਂ ਨੂੰ certificates ਦਿਤੇ ਗਏ ਹਨ । ਮੁਆਫ ਕਰਨਾ ਮੈਂ ਕਹਿਣਾ ਨਹੀਂ ਚਾਹੁੰਦਾ, ਨਾਉਂ ਨਹੀਂ ਲੈਣਾ ਚਾਹੁੰਦਾ, ਉਹ ਆਦਮੀ ਸਾਡੇ ਲਈ ਨਿਕੰਮੇ ਹੋ ਜਾਣਗੇ । ਦੋ ਚਾਰ ਆਦਮੀਆਂ ਨੂੰ ਬਾਹਰ ਕਢਣਾ ਪਿਆ, ਉਨ੍ਹਾਂ ਨੂੰ certificates ਦੇਣ ਦੀ ਕੀ ਲੋੜ ਸੀ ? ਇਨ੍ਹਾਂ ਗੱਲਾਂ ਤੇ ਉਨ੍ਹਾਂ ਨੂੰ certificates ਮਿਲਣੇ ਹਨ ? ਮੈਂ ਅਰਜ਼ ਕਰਦਾ ਹਾਂ ਕਿ ਬੜਾ ਦੁਖ ਹੈ ।

ਹੁਣ ਮੈਂ ਤੁਹਾਡੇ ਸਾਹਮਣੇ ਕੁਝ ਹੋਰ ਚੀਜ਼ਾਂ ਰਖਦਾ ਹਾਂ । ਦਰਬਾਰ ਸਾਹਿਬ ਵਿਚ ਇਹ ਗੱਲ ਕਹੀ ਕਿ ਦੋ ਲੜਕਿਆਂ ਨੂੰ ਭੱਠੀ ਵਿਚ ਮਾਰ ਕੇ, ਉਨ੍ਹਾਂ ਦਾ ਕੀਮਾ ਕਰਕੇ ਬਠਿੰਡੇ ਦੀ ਜੇਲ ਵਿਚ ਕੈਦੀਆਂ ਨੂੰ ਖਵਾਇਆ ਗਿਆ (voices: shame, shame) । Shame shame ਕਹਿਣ ਦੀ ਕੋਈ ਲੋੜ ਨਹੀਂ, ਮੈਨੂੰ ਸੁਣੀ ਚਲੋ । ਦਿਨ ਰਾਤ ਲੈਕਚਰ ਹੁੰਦੇ ਰਹੇ ਕਿ ਪੰਡਤ ਜਵਾਹਰ ਲਾਲ ਨਹਿਰੂ ਨੂੰ ਅਤੇ ਪਰਤਾਪ ਸਿੰਘ ਨੂੰ ਮਾਰ ਦਿਉ । ਉਹ ਦਰਬਾਰ ਸਾਹਿਬ ਵਿਚ ਕਹਿੰਦੇ ਹਨ ਕਿ ਜਿਹੜਾ ਦਰਬਾਰ ਸਾਹਿਬ ਵਿਚ ਆਏਗਾ ਉਸਦੇ ਟੁਕੜੇ ਟੁਕੜੇ ਕਰ ਦਿਆਂਗੇ । ਜਿਥੇ law and order ਦਾ ਖਤਰਾ ਹੋਵੇ ਉਥੇ ਹੀ ਕਾਰਵਾਈ ਕਰਦੇ ਹਾਂ ਅਤੇ ਇਹ ਇਸ ਕਰਕੇ ਕਰਦੇ ਹਾਂ ਤਾਕਿ ਲੋਕਾਂ ਨੂੰ ਭੁਲੇਖਾ

[ਮੁੱਖ ਮੰਤ੍ਰੀ]

ਪਾਉਣ ਲਈ ਉਹ ਜ਼ਿਆਦਾ ਦੇਰ ਤਕ ਇਸ ਤਰ੍ਹਾਂ ਨਾ ਕਰ ਸਕਣ । ਜਿਹੜੇ ਬਾਹਰ ਬੈਠੇ ਹਨ ਉਨ੍ਹਾਂ ਵਿਚੋਂ ਹਕੂਮਤ ਹਜ਼ਾਰ ਦੇ ਹਜ਼ਾਰ ਹੋਰ ਫੜ ਲਵੇਗੀ । ਹਿੰਦੀ ਸੰਮਤੀ ਵਾਲਿਆਂ ਨੇ ਐਨਾ ਕੁਝ ਕੀਤਾ ਕਿ ਰਬ ਹੀ ਜਾਣਦਾ ਹੈ । ਪਰ ਇਹ ਤਾਂ ਸੌ ਸੰਮਤੀਆਂ ਦੇ ਬਰਾਬਰ ਬੋਲਣ ਵਾਲੇ ਹਨ । ਇਹ ਦਰਬਾਰ ਸਾਹਿਬ ਵਿਚ ਇਹੋ ਜਿਹੀਆਂ ਗਲਾਂ ਕਹਿੰਦੇ ਹਨ । ਮੈਂ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਕਹਾਂਗਾ ਕਿ ਉਹ ਕਿਤੇ ਉਥੇ ਕਿਸੇ ਹੋਰ ਭੇਸ ਵਿਚ ਜਾਣ, ਜਿਥੇ ਲਾਊਡ ਸਪੀਕਰ ਹੈ ਉਥੇ ਜਾ ਕੇ ਸੁਣਨ । ਜੋ ਕੁਛ ਉਹ ਆਖਦੇ ਹਨ ਮੈਂ ਉਨ੍ਹਾਂ ਵਿਚੋਂ ਕੁਝ ਗਲਾਂ ਹੀ ਦਸਾਂਗਾ Window on the Akali Mind, ਵਿਚੋਂ ਮੈਂ ਕੁਝ ਗਲਾਂ ਦਸਾਂਗਾ । ਬਹੁਤ ਸਾਰੀਆਂ ਵਿਚੋਂ ਕੁਝ ਗਲਾਂ ਹੀ ਮੈਂ ਦਸਾਂਗਾ । ਉਨ੍ਹਾਂ ਨੇ ਉਥੇ ਲੈਕਚਰ ਕੀਤਾ । ਉਹ ਆਖਦੇ ਹਨ ਕਿ ਪੁਲਿਸ ਵਾਲਿਆਂ ਨੂੰ ਮੁਕਾ ਲਵਾਂਗੇ । ਉਹ ਕਹਿੰਦੇ ਹਨ ਕਿ ਜਿਹੜੇ ਦਿੱਲੀ ਤੇ ਚੰਡੀਗੜ੍ਹ ਵਿਚ ਕੋਠੀਆਂ ਵਿਚ ਰਹਿੰਦੇ ਹਨ ਉਹ safe ਨਹੀਂ, ਪੁਲਿਸ ਅਫਸਰ ਦਾ ਸਿਰ ਕਟ ਕੇ ਸਾਡੇ ਪਾਸ ਲਿਆਉ; ਇਨਾਮ ਦੇਵਾਂਗੇ; ਲਾ ਕਾਨੂੰਨੀ, riots ਹੋ ਕੇ ਸਿਖ ਸਟੇਟ ਬਣੇਗੀ; communal riots ਵਿਚੋਂ ਤੇ violence ਵਿਚੋਂ ਸਿਖ ਸਟੇਟ ਬਣੇਗੀ। (ਸਰਦਾਰ ਸਰੂਪ ਸਿੰਘ ਵਲੋਂ ਵਿਘਨ) ਮੈਨੂੰ foreigners ਮਿਲੇ ਹਨ । 4 ਆਪੋਜ਼ੀਸ਼ਨ ਦੇ ਮੈਂਬਰ ਲੈ ਲਉ ਅਤੇ ਇਕ ਤੁਸੀਂ ਹੋ ਜਾਉ ਅਤੇ foreigners ਨੂੰ ਮਿਲੋ ਤਾਂ ਪਤਾ ਲਗੇਗਾ ਜਿਹੜੇ ਦਰਬਾਰ ਸਾਹਿਬ ਵਿਚ ਗਏ ਉਨ੍ਹਾਂ ਨੇ ਮੈਨੂੰ ਆਖਿਆ ਕਿ ਉਹ ਕਹਿੰਦੇ ਹਨ ਅਸੀਂ ਤਾਂ ਸਿਖ ਸਟੇਟ ਚਾਹੁੰਦੇ ਹਾਂ । ਉਨ੍ਹਾਂ ਨੇ ਆਖਿਆ ਕਿ publicly ਕਿਉਂ ਨਹੀਂ ਕਹਿੰਦੇ ਤਾਂ ਕਹਿਣ ਲਗੇ ਕਿ publicly ਨਹੀਂ ਕਹਿਦੇ । ਉਹ ਮੇਰੇ ਕਮਰੇ ਵਿਚ ਮੈਨੂੰ ਦਸ ਗਏ ਹਨ ।

**ਸਰਦਾਰ ਸਰੂਪ ਸਿੰਘ** : ਗਲਤ ਦਸ ਕੇ ਗਏ ਹਨ ।

**ਮੁੱਖ ਮੰਤ੍ਰੀ** : ਮੈਂ ਤੁਹਾਨੂੰ ਮਿਲਾ ਦਿਆਂਗਾ ।

**चौधरी देवी लाल** : यह ठीक है, इस के लिए किसी सबूत की जरूरत नहीं । अभी दो एक दिन हुए ह, जब हिसार के स्टेशन पर अकालियों ने छः सात हिन्दू बारातियों को जख्मी कर दिया ।

**ਮੁਖ ਮੰਤ੍ਰੀ** : ਮੈਨੂੰ foreigners ਮਿਲੇ ਹਨ । ਉਨ੍ਹਾਂ ਨੇ ਮੈਨੂੰ ਲਾਂਭੇ ਕਰਕੇ ਦਸਿਆ ਹੈ । ਮੇਰੇ ਕੋਲ foreigners ਆਏ । ਜਦੋਂ ਉਹ ਲੋਕ ਚੀਫ ਮਨਿਸਟਰ ਨੂੰ ਬਦਨਾਮ ਕਰਦੇ ਹਨ ਤੇ ਕਹਿੰਦੇ ਹਨ ਕਿ ਪਰਤਾਪ ਸਿੰਘ ਨੂੰ ਇਹ ਕਰ ਦਿਉ, ਉਹ ਕਰ ਦਿਉ ਤਾਂ naturally ਉਨ੍ਹਾਂ ਦੀ anxiety ਹੁੰਦੀ ਹੈ ਕਿ ਚੀਫ ਮਨਿਸਟਰ ਨੂੰ ਪੁਛ ਲਈਏ। ਸਪੀਕਰ ਸਾਹਿਬ, ਉਸ ਨੇ ਮੇਰੇ ਨਾਲ ਗਲਾਂ ਕਰਦੇ ਹੋਏ ਆਖਿਆ ਕਿ ਜੋ ਉਨ੍ਹਾਂ ਨੇ ਫਟਾ ਲਗਾਇਆ ਹੋਇਆ ਹੈ ਉਸ ਵਿਚ ਉਨ੍ਹਾਂ ਨੇ 45 ਜਾਂ 46 ਹਜ਼ਾਰ ਬੰਦੇ ਗ੍ਰਿਫਤਾਰ ਲਿਖੇ ਹੋਏ ਹਨ । ਹੈਰਾਨੀ ਵਾਲੀ ਗਲ ਹੈ । ਇਹ ਕਿਉਂ ਇਸ ਤਰਾਂ ਦੀਆਂ ਗਲਤ ਗਲਾਂ ਕਰਦੇ ਹਨ ? ਇਨ੍ਹਾਂ ਦੇ ਮਨ ਸਾਫ ਨਹੀਂ । ਇਹ ਉਥੋਂ ਬੋਲਦੇ ਹਨ । ਇਨ੍ਹਾਂ ਨੂੰ ਕਿਸੇ ਜਗ੍ਹਾ ਗੁਰਦੁਆਰੇ ਵਿਚੋਂ ਇਸ ਤਰਾਂ ਨਹੀਂ ਬੋਲਣਾ ਚਾਹੀਦਾ । ਸਪੀਕਰ ਸਾਹਿਬ, ਮੇਰੇ ਕੋਲੋਂ ਪੁਛਦੇ ਹੋ ਤਾਂ ਮੈਂ ਸਮਝਦਾ ਹਾਂ ਕਿ ਮੇਰੇ ਪੰਜਾਬ ਦੇ ਰਹਿਣ ਵਾਲਿਆਂ ਦੀ ਜ਼ਮੀਰ ਨਾਲ ਖੇਡ ਹੋ ਰਹੀ ਹੈ ਗੁਰਦੁਆਰਿਆਂ ਵਿਚ ਇਸ ਤਰ੍ਹਾਂ ਕੀਤਾ ਜਾਂਦਾ ਹੈ । ਜੇ ਜ਼ਮੀਰ ਨੂੰ ਉਤਾਂਹ ਚੁਕਣਾ ਹੈ ਤਾਂ ਨਿਕਲੋ ਅਤੇ ਕਢੋ ਬਾਹਰ ਏਥੋਂ । ਏਥੇ ਗੰਦ ਨਹੀਂ ਖਿਲਾਰਨਾ । (ਪਰਸੰਸਾ) ਪਰਤਾਪ ਸਿੰਘ ਏਸ ਗਲ ਤੇ ਡਟਿਆ ਹੋਇਆ ਹੈ । ਹੁਣ ਤਾਂ ਇਸ ਨੂੰ ਪਾਸ ਕਰ ਛਡੋ । ਜਿੰਨਾਂ ਚਿਰ ਬਾਕੀ ਐਜੀਟੇਸ਼ਨ ਰਹਿੰਦੀ ਹੈ ਵੇਖੀ ਡਿਠੀ ਜਾਏਗੀ । ਪੰਜਾਬ ਦੀ ਸਰਕਾਰ ਨੇ ਐਨੀ patience

ਦਿਖਾਈ ਹੈ । ਜਿਸ ਤਰੀਕੇ ਦੀਆਂ ਗੱਲਾਂ ਇਹ ਲੋਕ ਕਰਦੇ ਹਨ, ਹੋਰ ਸੁਣੀ ਜਾਉ । ਉਹ ਕਹਿੰਦੇ ਹਨ ਕਿ ਜਦੋਂ ਸਾਡੇ ਸਾਰੇ ਤਰੀਕੇ ਖਤਮ ਹੋ ਜਾਣ ਉਸ ਵੇਲੇ ਤਲਵਾਰ ਚੁਕਣੀ ਹਕ ਬਜਾਨਬ ਹੈ । ਜੇ ਪੁਲੀਸ ਸਾਨੂੰ harass ਕਰਨੋ ਨਾ ਹਟੀ ਤਾਂ ਅੰਮ੍ਰਿਤਸਰ ਦੀਆਂ ਗਲੀਆਂ ਵਿਚ ਅਗਾਂ ਲਾ ਦਿਆਂਗੇ । ਦਰਬਾਰ ਸਾਹਿਬ ਤੋਂ ਇਹ ਲੈਕਚਰ ਹੁੰਦੇ ਹਨ। ਦਰਬਾਰ ਸਾਹਿਬ ਵਿਚੋਂ ਕਲਗੀਧਰ ਗੁਰਦੁਆਰਾ ਲੁਧਿਆਨਾ ਵਿਚੋਂ ਅਤੇ ਪਟਿਆਲੇ ਦੇ ਗੁਰੂ ਤੇਗ ਬਹਾਦਰ ਦੇ ਗੁਰਦੁਆਰੇ ਵਿਚੋਂ ਇਹ ਲੈਕਚਰ ਹੁੰਦੇ ਹਨ । ਉਸ ਗੁਰੂ ਤੇਗ ਬਹਾਦਰ ਦੇ ਗੁਰਦੁਆਰੇ ਤੋਂ ਜਿਸ ਨੂੰ ਅਸੀਂ ਅਮਨ ਦਾ ਦੇਵਤਾ ਸਮਝਦੇ ਹਾਂ । ਮੈਂ ਸਚ ਜਾਣ ਕੇ ਕਹਿੰਦਾ ਹਾਂ ਕਿ ਆਪਣੇ ਹਮਵਤਨਾਂ ਨੂੰ ਸਾਡੇ ਤੇ ਸ਼ਕ ਪੈਂਦਾ ਹੈ । ਜੇ ਮੇਰੇ ਭਰਾ, ਜਿਨ੍ਹਾਂ ਵਿਚੋਂ ਅਸੀਂ ਨਿਕਲੇ ਹਾਂ, ਹਿੰਦੂ, ਸਾਨੂੰ ਸ਼ਕ ਦੀਆਂ ਨਿਗਾਹਾਂ ਨਾਲ ਦੇਖਣ ਤਾਂ ਮੈਂ ਕੋਈ ਗਲ ਨਹੀਂ ਕਹਿ ਸਕਦਾ । ਉਹ ਲੋਕ ਉਥੋਂ ਅਜਿਹੀਆਂ ਗਲਾਂ ਕਰਦੇ ਹਨ । ਇਹ ਗੌਰਮੈਂਟ ਪਾਸ ਆਉਂਦੀਆਂ ਹਨ । ਸਿਰਫ ਆਪ ਹੀ ਨਹੀਂ ਉਹ ਇਹ ਗਲਾਂ ਕਰਦੇ ਸਗੋਂ ਅਖਬਾਰਾਂ ਵਿਚ ਵੀ ਜਾਂਦੀਆਂ ਹਨ । ਐਨੀਆਂ ਸਾਰੀਆਂ ਗਲਾਂ ਛਾਪੀਆਂ ਜਾਂਦੀਆਂ ਹਨ । ਮੈਂ ਅਰਜ਼ ਕਰਦਾ ਹਾਂ ਕਿ ਜਿਥੇ ਇਹ ਚੀਜ਼ਾਂ ਹੋਣ ਤੁਸੀਂ ਮੈਨੂੰ ਦਸੋ ਉਥੇ ਆਰਡੀਨੈਂਸ ਕਿਉਂ ਨਾ ਲਾਵਾਂ ਤਾਕਿ ਜਿਹੜੇ ਸਰਕਾਰ ਦੇ ਬਣਾਏ ਹੋਏ ਕਾਨੂੰਨ ਨੂੰ ਭੰਗ ਕਰਨ ਅਤੇ ਮਹੀਨਾ ਮਹੀਨਾ ਹਥ ਨਾ ਆਉਣ ਉਨ੍ਹਾਂ ਨੂੰ ਫੜਿਆ ਜਾ ਸਕੇ । ਅਜਿਹੇ ਕਾਨੂੰਨ ਨੂੰ ਪਹਿਲਾਂ ਦੋ ਦੋ ਤਿੰਨ ਤਿੰਨ ਸਾਲ ਲਈ ਲਾਗੂ ਕੀਤਾ ਗਿਆ ਹੈ । ਅਸੀਂ ਤਾਂ ਏਥੇ ਦੋ ਸਾਲ ਲਈ ਲਿਆਉਂਦੇ ਹਾਂ, ਤੀਜੇ ਸਾਲ ਦੀ ਅਮੈਂਡਮੈਂਟ ਆਈ ਹੈ। ਮੈਂ ਤਾਂ ਉਸ ਅਮੈਂਡਮੈਂਟ ਨੂੰ ਵੀ accept ਕਰ ਲਵਾਂਗਾ ਜੇ ਦੋਵੇਂ Houses pass ਕਰ ਦੇਣ । ਮਨ ਵਿਚ ਇਹ ਬੜੀ ਖਾਹਿਸ਼ ਰਹੀ ਹੈ ਕਿ ਦੂਜੇ ਸੂਬਿਆਂ ਨਾਲੋਂ ਅਗੇ ਵਧੀਏ । ਏਥੇ ਗਨੀ ਸਾਹਿਬ ਨੇ ਲੈਕਚਰ ਦਿਤਾ ਦੂਜੀ ਸਟੇਟ ਦੇ ਸਬੰਧ ਵਿਚ । ਮੈਂ ਉਧਰ ਨਹੀਂ ਜਾਂਦਾ । ਸਰਦਾਰ ਦਰਬਾਰਾ ਸਿੰਘ ਨੇ contradict ਵੀ ਕਰ ਦਿਤਾ ਕਿ ਮੈਂ ਨਹੀਂ ਆਖਿਆ । ਫਿਰ ਵੀ ਦਹੁਰਾਉਂਦੇ ਹਨ, ਜਨਾਬ, ਹਰ ਇਕ ਮੈਂਬਰ ਨੇ ਆਪਣਾ ਨਿਸ਼ਾਨਾ ਰਖਿਆ ਹੋਇਆ ਹੈ, ਕਿਸੇ ਨੇ ਦੇਸ਼ ਸੇਵਾ ਦਾ ਅਤੇ ਕਿਸੇ ਨੇ ਦੇਸ਼ ਧਰੋਹੀ ਦਾ । ਇਹ ਆਪਣਾ ਆਪਣਾ ਨਿਸ਼ਾਨਾ ਹੈ । ਮੈਂ ਤੁਹਾਡੇ ਪਾਸ ਅਰਜ਼ ਕਰਦਾ ਹਾਂ ਕਿ ਏਸ ਤਰ੍ਹਾਂ ਨਾ ਕਰੋ । ਸਰਦਾਰ ਦਰਬਾਰਾ ਸਿੰਘ ਨੇ ਕਿਹਾ ਹੈ ਕਿ ਮੈਂ ਨਹੀਂ ਆਖਿਆ, ਅਖਬਾਰਾਂ ਵਾਲਿਆਂ ਨੇ ਆਖਿਆ ਹੈ । ਇਹ ਤਾਂ ਆਖਦੇ ਸੀ ਕਿ ਪਰਤਾਪ ਸਿੰਘ ਤੇ ਦਾਵਾ ਕਰਾਂਗੇ । ਮੇਰੀ ਸਟੇਟਮੈਂਟ ਸੀ । ਮਾਸਟਰ ਤਾਰਾ ਸਿੰਘ ਨੇ ਸਭ ਕੁਝ ਕਿਹਾ । ਉਸ ਦੇ ਪਾਕਿਸਤਾਨ ਜਾਣ ਤੋਂ ਬਾਅਦ ਦੀ ਗਲ ਹੈ । ਇਹ ਤਾਂ ਉਸ ਦੇ ਪਾਕਿਸਤਾਨ ਜਾਣ ਤੋਂ ਪਹਿਲਾਂ ਵੀ ਅਜਿਹੀਆਂ ਗੱਲਾਂ ਕਰਦੇ ਸਨ । ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੈਨੂੰ ਦਸਿਆ ਨਹੀਂ ਗਿਆ । ਸਾਰੀ ਸਟੇਟ ਵਿਚ ਪਤਾ ਹੈ । ਲੇਕਿਨ ਮੈਨੂੰ ਤਾਂ ਏਥੋਂ ਪਤਾ ਲਗ ਜਾਂਦਾ ਹੈ ਸਾਰੀਆਂ ਗੱਲਾਂ ਤੋਂ । ਹੋਰ ਸੁਣ ਲਉ । ਉਹ ਕਹਿੰਦੇ ਹਨ ਕਿ ਜੇ ਕੋਈ ਸੁਲਾਹ ਕਰਾਉਣ ਵਾਲਾ ਵਿਚ ਆਏਗਾ, ਦੋਹਾਂ ਧਿਰਾਂ ਨੂੰ ਇਕਠੇ ਕਰੇਗਾ, ਜਿਵੇਂ ਸਰਦਾਰ ਸਰੂਪ ਸਿੰਘ ਹੋਰੀ ਹਨ, ਜੇ ਕੋਈ compromise ਸਰਕਾਰ ਨਾਲ ਪੰਜਾਬੀ ਸੂਬੇ ਦੇ ਬਾਰੇ ਕਰਾਉਣ ਦੀ ਕੋਸ਼ਿਸ਼ ਕਰੇਗਾ ਅਸੀਂ ਉਸ ਨੂੰ ਮਾਰ ਦਿਆਂਗੇ । ਇਹ ਦਰਬਾਰ ਸਾਹਿਬ ਦੀਆਂ ਗਲਾਂ ਹਨ । ਹਰਿ ਮੰਦਰ ਸਾਹਿਬ ਵਿਚ ਉਹ ਆਖਦੇ ਹਨ ਕਿ ਬੱਬਰ ਅਕਾਲੀਆਂ ਦੀ ਤਰ੍ਹਾਂ ਗੋਲੀਆਂ

[ਮੁੱਖ ਮੰਤ੍ਰੀ]
ਚਲਣਗੀਆਂ. ਪੰਡਤ ਪੰਤ ਨੂੰ, ਸਰਦਾਰ ਪਰਤਾਪ ਸਿੰਘ ਕੈਰੋਂ ਨੂੰ ਅਤੇ Cabinet ਦੇ ਸਾਰੇ ਮੈਂਬਰਾਂ ਨੂੰ ਅਸੀਂ ਮਾਰ ਦੇਵਾਂਗੇ ।

ਇਸ ਬਾਰੇ ਅਰਜ਼ ਹੈ ਕਿ ਸਿਰਫ ਅਸੀਂ ਹੀ Cabinet ਦੇ ਮੈਂਬਰ ਨਹੀਂ ਰਹਿਣਾ । ਬਲਕੇ ਤੁਸੀਂ ਵੀ ਬਣਨਾ ਹੈ ਔਰ ਇਸ Law and Order ਨਾਲ ਤੁਹਾਡਾ ਵੀ ਵਾਸਤਾ ਪੈਣਾ ਹੈ । ਜੇ ਤੁਸੀਂ ਯਿਕ ਜ਼ਬਾਨ ਹੋ ਕੇ ਮੈਨੂੰ support ਨਹੀਂ ਕਰਦੇ ਤਾਂ ਮੈਂ ਸਮਝਦਾ ਹਾਂ ਕਿ ਤੁਸੀਂ ਆਪਣੇ ਸੂਬੇ ਲਈ ਔਰ ਆਪਣੇ ਦੇਸ਼ ਲਈ ਹਿਤ ਰੱਖਣ ਵਾਲੇ ਨਹੀਂ ਹੋਵੋਗੇ । ਅਸੀਂ ਤਾਂ ਸਮਝਦੇ ਹਾਂ ਕਿ ਇਹ ਜਿਹੜੇ ਅਗਲੇ ਦਸ ਸਾਲ ਨੇ, ਪੰਜ ਸਾਲ ਤੀਜੇ ਪਲਾਨ ਦੇ ਤੇ ਪੰਜ ਸਾਲ ਚੌਥੇ ਪਲਾਨ ਦੇ, ਇਸ ਅਰਸੇ ਵਿਚ ਜਿਹੜਾ ਸੂਬਾ ਅੱਗੇ ਵਧ ਗਿਆ ਉਹ ਹਮੇਸ਼ਾ ਅਗੇ ਵਧਿਆ ਰਹਿਣਾ ਹੈ । ਇਸ ਵਾਸਤੇ ਅਸੀਂ ਸਿਰ ਧੜ ਦੀ ਬਾਜ਼ੀ ਲਾ ਕੇ ਕੰਮ ਕਰਨਾ ਹੈ । ਜੇ ਅਸੀਂ ਪੰਜਾਬੀ ਜ਼ਬਾਨ ਲਈ ਜਾਂ ਪੰਜਾਬੀ ਸੂਬੇ ਲਈ ਆਪੋ ਵਿਚ ਲੜਦੇ ਰਹੇ ਤਾਂ ਅਸੀਂ ਇਸ ਨਿਸ਼ਾਨੇ ਵਿਚ ਸਫਲ ਨਹੀਂ ਹੋ ਸਕਾਂਗੇ । ਫਿਰ ਹੁਣ ਇਨ੍ਹਾਂ ਪਲਾਨਾਂ ਲਈ ਵੀ ਮੈਂ ਤੁਹਾਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਹੁਣ ਸਾਨੂੰ ਅੱਗੇ ਦੀ ਤਰ੍ਹਾਂ Centre ਕੋਲੋਂ ਖੁਲ੍ਹਾ ਰੁਪਿਆ ਨਹੀਂ ਮਿਲਣਾ। ਹੁਣ ਉਹ population ਦੇ ਆਧਾਰ ਤੇ ਪੈਸੇ ਦੇਣਾ ਚਾਹੁੰਦੇ ਨੇ ਤੇ backward areas ਨੂੰ ਦੇਣਾ ਚਾਹੁੰਦੇ ਨੇ । ਹੁਣ ਪੈਸਾ ਉਨ੍ਹਾਂ ਵੱਲ ਚਲਾ ਜਾਣਾ ਹੈ ।

5.00 p.m.

ਫਿਰ, ਸਪੀਕਰ ਸਾਹਿਬ, ਮੈਂ ਇਕ ਪਰੋਫੈਸਰ ਦੀ ਗੱਲ ਸੁਣਾਉਂਦਾ ਹਾਂ । ਮੈਂ ਉਸ ਦਾ ਨਾਂ ਨਹੀਂ ਲੈਣਾ, ਬਸ ਇਤਨਾ ਦਸਦਾ ਹਾਂ ਕਿ ਉਸ ਨੇ ਉਥੇ lecture ਦਿੱਤਾ ਹੈ ਤੇ ਕਿਹਾ ਹੈ ਕਿ ਅਸੀਂ ਖੰਡਾ, ਜਿਸ ਦੀ ਦੋ ਪਾਸੇ ਧਾਰ ਹੁੰਦੀ ਹੈ ਉਸ ਨੂੰ action ਵਿਚ ਲਿਆਵਾਂਗੇ । ਉਹ ਆਪਣੇ ਆਪ ਹੀ ਗੱਲ ਖੜ੍ਹੀ ਕਰ ਲੈਂਦੇ ਹਨ । ਉਸ ਨੇ ਉਥੇ ਕਿਹਾ ਕਿ ਜਿਹੜਾ ਸਾਡੇ ਨਿਸ਼ਾਨ ਸਾਹਿਬ ਨੂੰ ਹੱਥ ਲਾਏਗਾ ਉਸ ਤੇ ਅਸੀਂ ਖੰਡਾ ਚਲਾਵਾਂਗੇ । ਨਿਸ਼ਾਨ ਸਾਹਿਬ ਨੂੰ ਹੱਥ ਲਗਾਉਣ ਦੀ ਨਾ ਕੋਈ ਗੱਲ ਹੈ ਨਾ ਕੁਝ । ਆਪਣੇ ਮਨ ਵਿਚੋਂ ਕੱਢ ਕੇ ਇਹੋ ਜਿਹੇ ਸਵਾਲ ਖੜ੍ਹੇ ਕਰ ਲੈਂਦੇ ਨੇ । ਲੇਕਿਨ ਤੁਸੀਂ ਤੱਕੋ ਕਿ ਉਨ੍ਹਾਂ ਨੇ ਇਹ ਕਿਸ ਤਰ੍ਹਾਂ ਦਾ lecture ਦਿੱਤਾ ਹੈ । ਇਸ ਨਾਲ ਕੀ ਪੰਜਾਬ ਵਿਚ ਅਮਨ ਰਹਿ ਸਕਦਾ ਹੈ ? ਇਸ ਨੂੰ ਦਬਾਣ ਲਈ ਹਾਊਸ ਵਲੋਂ ਮੈਨੂੰ ਹੁਕਮ ਦੇਣਾ ਚਾਹੀਦਾ ਹੈ ਕਿ ਇਸ ਕੰਮ ਲਈ ਗੌਰਮਿੰਟ ਜੋ ਕੁਝ ਕਰਨਾ ਚਾਹੇ ਕਰ ਲਏ ਲੇਕਿਨ ਹਾਊਸ ਇਸ ਦੇ ਨਾਲ ਹੀ ਜ਼ਿਮੇਂਵਾਰੀ ਲਏ । ਇਹ ਨਹੀਂ ਕਿ ਸਾਰੀ ਜ਼ਿਮੇਂਵਾਰੀ ਅਕੱਲੇ ਪਰਤਾਪ ਸਿੰਘ ਤੇ ਸੁਟੀ ਜਾਏ । ਇਸ ਦੀ ਜ਼ਿਮੇਵਾਰੀ ਲਉ ਤਾਕਿ ਮੈਂ ਇਹ ਆਖ ਸਕਾਂ ਕਿ ਮੈਂ ਜੋ ਕੁਝ ਕਰ ਰਿਹਾ ਹਾਂ ਇਸ ਦੇ ਪਿਛੇ ਤੁਹਾਡੀ ਤਾਕਤ ਹੈ, ਮੇਰੇ ਪਿਛੇ ਇਤਨੀਆਂ ਬਾਹਵਾਂ ਨੇ । ਲੇਕਿਨ ਜੇ ਇਸ ਤਰ੍ਹਾਂ ਹੋਏ ਤਾਂ ਜੋ ਗੁਰਦੁਆਰਿਆਂ ਦੇ ਅੰਦਰ ਬੈਠ ਕੇ ਗਾਲ੍ਹਾਂ ਕਢਦੇ ਨੇ, ਜਿਨ੍ਹਾਂ ਨੇ ਇਹ ਜ਼ਹਿਰ ਪਾਇਆ ਹੋਇਆ ਹੈ, ਪੰਜਾਬੀ ਸੂਬੇ ਦਾ ਜ਼ਹਿਰ, ਮੈਂ ਦੇਖਾਂ ਕਿ ਉਹ ਕਿੰਨਾਂ ਚਿਰ ਚਲਦਾ ਹੈ । ਜੇ ਤੁਸੀਂ ਸਾਰੇ ਪਹਿਲੇ ਵੀ ਇਸ ਢੰਗ ਨਾਲ ਸੋਚਦੇ ਔਰ ਮੇਰੀ ਮਰਜ਼ੀ ਦੇ ਮੁਤਾਬਿਕ ਚਲਦੇ ਤਾਂ ਸੱਚਰ ਸਾਹਿਬ ਦੇ ਵੇਲੇ ਹੀ ਇਹ ਜ਼ਹਿਰ ਖਤਮ ਹੋ ਗਿਆ ਹੁੰਦਾ । ਮੈਂ ਫਿਰ ਅਰਜ਼ ਕਰਦਾ ਹਾਂ ਕਿ ਜੇਕਰ Opposition ਵਾਲੇ ਮੇਰਾ ਸਾਥ ਦੇਣ ਤਾਂ ਮੈਂ ਦਾਹਵੇ ਨਾਲ ਆਖ ਸਕਦਾ ਹਾਂ ਕਿ ਫਿਰਕਾਦਾਰੀ ਦੀ ਜਿਹੜੀ ਲਾਅਨਤ ਇਸ ਵੇਲੇ ਪੰਜਾਬ ਵਿਚ ਹੈ ਇਹ ਨਹੀਂ

ਰਹੇਗੀ, ਇਹ ਵੀ ਨਹੀਂ ਰਹੇਗੀ ਜਿਹੜੀ ਅਕਾਲੀਆਂ ਵਿਚ ਹੈ, ਉਹ ਵੀ ਨਹੀਂ ਰਹੇਗੀ ਜਿਹੜੀ ਮੇਰੇ ਧਰਮ ਦੇ ਲੋਕਾਂ ਵਿਚ ਹੈ ਅਤੇ ਉਹ ਵੀ ਨਹੀਂ ਜਿਹੜੀ ਉਸ ਧਰਮ ਵਿਚ ਹੈ ਜਿਸ ਵਿਚੋਂ ਅਸੀਂ ਨਿਕਲੇ ਹੋਏ ਹਾਂ । ਮੈਂ ਅਰਜ਼ ਕਰਦਾ ਹਾਂ ਕਿ ਉਹ ਹਿੰਮਤ ਕਰਕੇ ਆਪਣੇ ਆਪ ਨੂੰ ਸਮਝਾ ਕੇ ਕਿ ਅਸੀਂ ਇਸ ਚੀਜ਼ ਤੋਂ ਪੰਜਾਬ ਨੂੰ ਪਾਰ ਕਰਨਾ ਹੈ, ਇਸ ਪਾਸੇ ਲਗਣ ਤਾਂ ਸਪੀਕਰ ਸਾਹਿਬ, ਮੈਂ accept ਕਰਦਾ ਹਾਂ ਕਿ ਇਸ ਕਾਨੂੰਨ ਨੂੰ withdraw ਕਰ ਲਵਾਂਗਾ । ਮੈਂ opposition ਦੇ ਮੈਂਬਰਾਂ ਨੂੰ appeal ਕਰਦਾ ਹਾਂ ਕਿ ਉਹ ਇਨ੍ਹਾਂ ਨੂੰ ਕਹਿ ਦੇਣ ਕਿ ਇਹ ਕੋਈ ਚੰਗੀ ਚੀਜ਼ ਨਹੀਂ, ਗੁਰਦੁਆਰਿਆਂ ਵਿਚੋਂ ਗੰਦ ਨੂੰ ਕਢ ਦਿਉ ਔਰ ਉਥੇ ਕੋਈ agitation ਨਾ ਚਲੇ । ਜੇ ਤੁਸੀਂ ਚਾਹੁੰਦੇ ਹੋ ਕਿ ਇਥੇ ਕੋਈ agitation ਨਾ ਚਲੇ ਤਾਂ ਤੁਸੀਂ ਮੇਰੀ ਇਸ ਕੰਮ ਵਿਚ ਇਮਦਾਦ ਕਰੋ । ਫਿਰ ਮੈਂ ਵੇਖਾਂਗਾ ਕਿ ਕਿਸ ਤਰ੍ਹਾਂ ਇਹ ਗੰਦ ਸਾਫ ਨਹੀਂ ਹੁੰਦਾ । ਮੈਨੂੰ ਪਤਾ ਹੈ ਕਿ ਜਿਹੜੇ ਆਪਣੇ ਆਪ ਨੂੰ ਮਰਦ ਆਖਣ ਵਾਲੇ ਹੁੰਦੇ ਹਨ ਉਹ ਮਰਦ ਨਹੀਂ ਹੁੰਦੇ । ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਉਹ ਮਰਦ ਨਹੀਂ । ਇਹ ਤਾਂ ਸਿਰਫ Opposition ਵਾਲਿਆਂ ਨੂੰ ਭੁਲੇਖਾ ਪਾਉਣ ਵਾਸਤੇ ਕਹਿੰਦੇ ਹਨ । ਮੈਨੂੰ ਪਤਾ ਹੈ ਕਿ ਜੇ ਮੈਂ ਇਸ ordinance ਦੀ ਮਦਦ ਲੈ ਕੇ ਇਸ ਫਿਰਕਾਦਾਰੀ ਦੀ ਲਾਅਨਤ ਨੂੰ ਖਤਮ ਨਾ ਕਰਦਾ ਤਾਂ ਇਹ ਸਾਰੀਆਂ ਗਾਲ੍ਹਾਂ ਕਾਂਗਰਸ ਸਰਕਾਰ ਨੂੰ ਪੈਣੀਆਂ ਸੀ ਕਿ ਇਸ ਨੇ ਕੁਝ ਨਹੀਂ ਕੀਤਾ । ਇਸ ਲਈ ਮੈਂ ਫਿਰ ਅਪੀਲ ਕਰਦਾ ਹਾਂ ਕਿ ਤੁਸੀਂ Opposition ਵਾਲੇ ਮੇਰਾ ਹੱਥ ਵਟਾਉ ਔਰ ਇਸ ਗੱਲ ਦੀ ਪਰਵਾਹ ਨਾ ਕਰੋ ਕਿ ਕੁਝ ਤੁਹਾਡੇ ਵਿਚੋਂ ਤੁਹਾਡਾ ਸਾਥ ਨਹੀਂ ਦਿੰਦੇ । ਉਨ੍ਹਾਂ ਨੂੰ ਨਿਕਲਣ ਦਿਓ ਔਰ ਮੈਨੂੰ ਖੁਲ੍ਹ ਦਿਓ ਤਾਕਿ ਮੈਂ ਇਸ ਜ਼ਹਿਰ ਨੂੰ ਪੰਜਾਬ ਵਿਚੋਂ ਖਤਮ ਕਰ ਦਿਆਂ । ਮੈਨੂੰ ਕੋਈ ਸ਼ੌਕ ਨਹੀਂ ਕਿ ਜ਼ਰੂਰ ਇਹ ਬਿਲ ਪਾਸ ਹੋਏ, ਪਰ ਮੈਨੂੰ ਸੂਬੇ ਦਾ ਅਮਨ ਬੜਾ ਪਿਆਰਾ ਹੈ । ਪਿਛੇ ਜਿਹੜੀ Central Government ਦੇ employees ਦੀ strike ਹੋਈ ਸੀ ਜੇ ਉਸ ਨੂੰ ਨਾ ਰੋਕਿਆ ਜਾਂਦਾ ਤਾਂ ਪਤਾ ਨਹੀਂ ਇਥੇ ਕੀ ਹਾਲਾਤ ਹੋ ਜਾਂਦੇ । ਪਰ ਉਨ੍ਹਾਂ ਦੇ ਖਿਲਾਫ ਕੁਝ ਨਹੀਂ ਕੀਤਾ । ਉਨ੍ਹਾਂ ਨੂੰ ਮੁਆਫ ਕਰ ਦਿੱਤਾ ਗਿਆ ਹੈ । ਲੇਕਿਨ ਇਥੇ ਮੈਂ ਦਸ ਦਿਆਂ ਕਿ ਚੁਕਣ ਵਾਲਿਆਂ ਨੂੰ ਮਾਫ ਨਹੀਂ ਕਰਾਂਗਾ ।

ਮੈਂ ਅਰਜ਼ ਕਰਦਾ ਹਾਂ, ਸਪੀਕਰ ਸਾਹਿਬ, ਮੈਂ ਜ਼ਿਆਦਾ ਵਕਤ ਨਹੀਂ ਲੈਂਦਾ ਹਾਲਾਂਕਿ ਮੇਰੇ ਕੋਲ ਇਸ ਬਾਰੇ ਇਤਨਾ material ਹੈ ਜਿਸ ਦੇ ਦਸਣ ਵਿਚ ਦੋ ਜਾਂ ਢਾਈ ਘੰਟੇ ਲਗ ਜਾਣਗੇ । ਲੇਕਿਨ ਮੈਂ ਉਹ ਹੁਣ ਦਸਣਾ ਨਹੀਂ ਚਾਹੁੰਦਾ ਕਿਉਂਕਿ ਹਾਊਸ ਦਾ ਵਕਤ ਬੜਾ ਕੀਮਤੀ ਹੈ । ਮੈਂ ਹਾਊਸ ਨੂੰ ਇਤਨੀ ਗਲ ਆਖਣੀ ਚਾਹੁੰਦਾ ਹਾਂ ਕਿ ਇਸ Resolution ਨੂੰ ਰਦ ਕਰਕੇ ਦਲੇਰੀ ਨਾਲ ਇਸ ਬਿਲ ਨੂੰ ਪਾਸ ਕਰ ਦਿਉ ਤਾਕਿ ਗੁਰਦੁਆਰਿਆਂ ਵਿਚੋਂ ਇਸ agitation ਦੇ ਗੰਦ ਨੂੰ ਕਢਿਆ ਜਾ ਸਕੇ ਔਰ ਉਥੇ ਜਿਹੜੀ ਦੂਜੀ ਬਰਾਦਰੀ ਹੈ, ਉਹ ਬਰਾਦਰੀ ਜਿਸ ਵਿਚੋਂ ਅਸੀਂ ਨਿਕਲੇ ਹਾਂ ਉਸ ਦੇ ਖਿਲਾਫ ਪਰਚਾਰ ਨਾ ਹੋਏ ਜੋ ਕਿ ਗੁਰਬਾਣੀ ਦੇ ਉਲਟ ਹੈ ਔਰ ਦੇਸ਼ ਦੇ ਹਿਤਾਂ ਦੇ ਉਲਟ ਹੈ । ਉਸ ਨੂੰ ਦਬਾਉਣਾ ਚਾਹੀਦਾ ਹੈ । (cheers)

**Mr. Speaker** : Question is—

That this House disapproves the Punjab Criminal Law (Amendment) Ordinance, 1960 (Punjab Ordinance No. 2 of 1960).

*The motion was lost.*

## THE PUNJAB CRIMINAL LAW (AMENDMENT) BILL, 1960

**Chief Minister** (Sardar Partap Singh Kairon) : Sir, I beg to move—

That the Punjab Criminal Law (Amendment) Bill, be taken into consideration at once.

ਸਪੀਕਰ ਸਾਹਿਬ, ਕਿਉਂਕਿ ਮੈਂ ordinance ਦੇ ਬਾਰੇ ਦਿਤੇ ਗਏ resolution ਤੇ ਬੋਲ ਚੁਕਾ ਹਾਂ ਔਰ ਇਹ ਬਿਲ ਉਸ ordinance ਨੂੰ replace ਕਰਦਾ ਹੈ ਇਸ ਲਈ ਮੈਂ ਇਸ ਬਾਰੇ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ। ਸਿਰਫ ਇਤਨਾ ਆਖਦਾ ਹਾਂ ਕਿ ਇਸ motion ਨੂੰ ਮੰਨ ਲਿਆ ਜਾਵੇ।

**Mr. Speaker** : Motion moved—

That the Punjab Criminal Law (Amendment) Bill, be taken into consideration at once.

**ਸਰਦਾਰ ਸਰੂਪ ਸਿੰਘ** (ਅੰਮ੍ਰਿਤਸਰ ਸ਼ਹਿਰ,ਸਿਵਲ ਲਾਈਨਜ਼) : ਸਪੀਕਰ ਸਾਹਿਬ, ਅਜ resolution ਤੇ ਬੋਲਦੇ ਹੋਇਆਂ ਸਰਦਾਰ ਪਰਤਾਪ ਸਿੰਘ ਨੇ ਜੋ speech ਕੀਤੀ ਹੈ ਉਹ violence ਭਰੀ ਔਰ threatening ਸੀ ਔਰ mis-statements ਔਰ wrong statements ਨਾਲ ਭਰੀ ਹੋਈ ਸੀ।

**ਮੁੱਖ ਮੰਤ੍ਰੀ** : ਮੇਰੇ ਬੋਲਣ ਤੋਂ ਪਹਿਲਾਂ ਇਹ ਗੱਲ ਕਹਿੰਦੇ।

**ਸਰਦਾਰ ਸਰੂਪ ਸਿੰਘ** : ਨਹੀਂ ਹੁਣ ਚੰਗਾ ਰਹੇਗਾ। ਇਨ੍ਹਾਂ ਨੇ ਜਿਤਨੀ ਔਰ mislead ਕਰਨ ਵਾਲੀ ਔਰ facts ਨੂੰ ਮੋੜ ਤੋੜ ਕੇ speech ਕੀਤੀ ਹੈ ਇਤਨੀ facts ਨੂੰ ਮੋੜ ਤੋੜ ਕੇ ਕਦੇ ਵੀ ਪਹਿਲੇ ਸਪੀਚ ਨਹੀਂ ਕੀਤੀ ਗਈ। ਇਸ ਤੇ ਮੈਨੂੰ ਇਹ ਸ਼ੇਅਰ ਯਾਦ ਆਇਆ ਹੈ:—

ਯਾ ਰੱਬ ਵੁਹ ਨਾ ਸਮਝੇ ਹੈਂ ਔਰ ਨਾ ਸਮਝੇਂਗੇ ਮੇਰੀ ਬਾਤ।
ਦੇ ਔਰ ਦਿਲ ਉਨ ਕੋ ਜੋ ਨਾ ਦੇ ਮੁਝ ਕੋ ਜ਼ਬਾਨ ਔਰ।

ਜਨਾਬੇ ਵਾਲਾ, ਚਾਹੇ ਕਿਤਨਾ ਹੀ ਕਹਿ ਲਉ, ਸਚਾ ਨਾਂ ਲੈ ਕੇ repeat ਕਰ ਲਓ ਕਿ ਸਾਡਾ ਫਿਰਕਾਪ੍ਰਸਤੀ ਨਾਲ ਕੋਈ ਤਅਲੁਕ ਨਹੀਂ ਔਰ ਸਾਡੀ ਮੰਗ ਫਿਰਕਾਪ੍ਰਸਤੀ ਦੀ ਮੰਗ ਨਹੀਂ ਔਰ ਅਸੀਂ ਫਿਰਕਾਪ੍ਰਸਤ ਨਹੀਂ ਲੇਕਿਨ ਇਹ ਸਾਡੇ ਉਤੇ ਫਿਰ ਵੀ ਝੂਠੇ ਇਲਜ਼ਾਮ ਲਾ ਕੇ ਹਰ ਵੇਲੇ ਭੰਡਣ ਵਾਲੀ ਗੱਲ ਕਰਦੇ ਹਨ। ਆਮ ਤੌਰ ਤੇ ਜਿਥੇ ਮਨਿਸਟਰ ਜਾਂਦੇ ਹਨ ਉਨ੍ਹਾਂ ਦਾ ਲੋਕ ਸਵਾਗਤ ਕਰਦੇ ਹਨ ਅਤੇ ਪ੍ਰਭਾਵਤ ਹੋ ਜਾਂਦੇ ਹਨ ਪਰ ਇਥੇ ਹਾਲਤ ਉਲਟ ਹੈ। ਇਥੇ ਸਰਕਾਰ ਪਾਸ ਜਿਤਨੇ ਵੀ ਲੋਕਾਂ ਨੂੰ ਗੁਮਰਾਹ ਕਰਨ ਵਾਲੇ ਸਾਜ਼ੋ ਸਾਮਾਨ ਹਨ ਉਨ੍ਹਾਂ ਸਾਰਿਆਂ ਨੂੰ ਵਰਤ ਕੇ ਇਸ ਨੇ ਇਸ secular ਔਰ ਬੜੀ ਜਾਇਜ਼ ਤਹਿਰੀਕ ਦਾ ਲਕ ਤੋੜਨ ਦੀ ਕੋਸ਼ਸ਼ ਕੀਤੀ ਹੈ। ਇਹ ਇਨ੍ਹਾਂ ਦਾ ਸ਼ੇਵਾ ਬਣ ਗਿਆ ਹੈ। (Interruption by Chaudhri Suraj Mal) ਚੌਧਰੀ ਸਾਹਿਬ ਕਹਿੰਦੇ ਹਨ ਕਿ ਮੇਰੀ speech ਬੜੀ ਫਿੱਕੀ ਹੈ। ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਮੈਂ ਇਤਨੀ distortion ਨਹੀਂ ਕਰ ਸਕਦਾ। ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਤਾਂ ਜ਼ਬਾਨ

ਦੀ ਬਿਨਾ ਤੇ ਸੂਬਾ ਮੰਗਦੇ ਹਾਂ ਔਰ ਉਸ ਨੂੰ ਕੋਈ ਝੇੜਾ ਨਹੀਂ ਮੰਨਿਆ ਜਾਂਦਾ। ਫਿਰ ਉਹ ਜ਼ਬਾਨ ਮੰਨੀ ਜਾ ਚੁਕੀ ਹੈ। (*At this stage Mr. Deputy Speaker occupied the Chair*) ਅਸੀਂ ਚਾਹੁੰਦੇ ਹਾਂ ਕਿ ਇਸ ਜ਼ਬਾਨ ਦੇ ਆਧਾਰ ਤੇ ਕੋਈ ਹਦਬੰਦੀ ਕਰੋ ! ਕੀ ਇਹ ਫਿਰਕਾਪਰਸਤੀ ਹੈ ਜਦੋਂ ਕਿ ਸਾਰੇ ਹਿੰਦੁਸਤਾਨ ਵਿਚ ਜ਼ਬਾਨ ਦੀ ਬਿਨਾ ਤੇ ਹੀ ਸੂਬੇ ਬਣਾਏ ਗਏ ਹਨ ? ਅਗਰ ਇਥੇ ਵੀ ਇਸ ਤਰ੍ਹਾਂ ਬਣ ਜਾਏ ਤਾਂ ਇਹ ਫਿਰਕਾ ਪਰਸਤੀ ਕਿਸ ਤਰ੍ਹਾਂ ਹੋਈ ? ਫਿਰਕਾਪਰਸਤੀ ਉਦੋਂ ਸ਼ੁਰੂ ਹੁੰਦੀ ਹੈ ਜਦੋਂ ਕੋਈ ਆਪਣੀ ਮਾਦਰੀ ਜ਼ਬਾਨ ਨੂੰ ਨਾ ਮੰਨੇ ਅਤੇ ਝਗੜਾ ਕਰੇ। ਜੇਕਰ ਅਸੀਂ ਕਹੀਏ ਕਿ ਉਸ ਨੂੰ ਮੰਨ ਲਓ, ਆਪਣੀ ਮਾਦਰੀ ਜ਼ਬਾਨ ਨੂੰ ਮੰਨ ਲਓ ਤਾਂ ਕਹਿੰਦੇ ਹਨ ਕਿ ਅਸੀਂ ਫਿਰਕਾਪ੍ਰਸਤ ਹਾਂ।

ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਗੁਰਦੁਆਰਿਆਂ ਦੀ ਵਰਤੋਂ ਅਤੇ ਮੰਜੀ ਸਾਹਿਬ ਤੋਂ ਕੀਤੀਆਂ ਜਾ ਰਹੀਆਂ ਤਕਰੀਰਾਂ ਬਾਰੇ ਜ਼ਿਕਰ ਕੀਤਾ ਹੈ। ਕੀ ਉਹ ਆਪਣਾ ਸਮਾਂ ਭੁਲ ਗਏ ਹਨ ਜਦੋਂ ਉਹ ਸਟੇਜ ਸਕੱਤਰ ਹੁੰਦੇ ਸਨ। ਮੰਜੀ ਸਾਹਿਬ ਤੋਂ ਹੀ ਹੁਕਮਨਾਮੇ ਮਿਲਦੇ ਸਨ। ਦੀਵਾਨ ਸਜਦੇ ਸਨ ਅਤੇ ਇਹ ਆਪ ਸਟੇਜ ਸਕੱਤਰ ਦੇ ਫਰਾਇਜ਼ ਸਰਅੰਜਾਮ ਦਿੰਦੇ ਸਨ। ਅਜ ਇਹ ਸਾਨੂੰ ਦਸਦੇ ਹਨ ਕਿ ਮੰਜੀ ਸਾਹਿਬ ਨੂੰ ਵਰਤਿਆ ਜਾ ਰਿਹਾ ਹੈ। ਇਹ ਆਪ ਸ਼੍ਰੋਮਣੀ ਅਕਾਲੀ ਦਲ ਦੇ General Secretary ਰਹੇ ਤਾਂ ਫਿਰ ਕੀ ਕਰਦੇ ਸਨ। ਇਹ ਸਟੇਜ ਸੈਕਟਰੀ ਸਨ ਤਾਂ ਉਥੋਂ ਡਾਕਟਰ ਮੁੰਜੇ, ਸ਼੍ਰੀ ਮਦਨ ਮੋਹਨ ਮਾਲਵੀਆ, ਹਕੀਮ ਅਜਮਲ ਖਾਨ ਵਰਗੇ ਇਸੇ ਸਟੇਜ ਤੋਂ ਤਕਰੀਰਾਂ ਕਰਦੇ ਸਨ। ਕਾਮਾ ਗਾਟਾ ਮਾਰੂ ਤਹਿਰੀਕ ਦੇ ਸ਼ਹੀਦ ਮੰਜੀ ਸਾਹਿਬ ਤੋਂ ਹੀ ਅਰਦਾਸਾ ਕਰਕੇ ਗਏ ਸਨ। ਪੰਡਤ ਮਦਨ ਮੋਹਨ ਮਾਲਵੀਆ ਵੀ ਇਥੋਂ ਚਲੇ। 1929-30 ਦੀ ਤਹਿਰੀਕ ਇਥੋਂ ਹੀ ਚਲਾਈ ਗਈ। (ਵਿਘਨ)

ਇਕ ਅਵਾਜ਼ : ਕਦੋਂ ਚਲੇ ਸਨ ਇਥੋਂ ?

**ਸਰਦਾਰ ਸਰੂਪ ਸਿੰਘ :** ਗਿਆਨੀ ਜੀ, ਆਪ ਵੀ ਜਥਾ ਲੈ ਕੇ ਇਥੋਂ ਹੀ ਰਵਾਨਾ ਹੋਏ, ਇਥੋਂ ਹੀ ਚਲੇ। (*interruption*) ਗਿਆਨੀ ਕਰਤਾਰ ਸਿਘ ਕੀ ਉਥੇ ਨਹੀਂ ਸਨ ਜਾਂ ਉਹ ਜਾਣਦੇ ਨਹੀਂ ? (*interruption*)

**Mr. Deputy Speaker** : No interruption please.

**ਸਰਦਾਰ ਸਰੂਪ ਸਿੰਘ :** ਅਜ ਕੋਈ ਨਵੀਂ ਚੀਜ਼ ਨਹੀਂ ਹੋ ਰਹੀ। ਇਹ ਉਹੋ ਕੁਛ ਹੈ ਜੋ ਗਿਆਨੀ ਜੀ ਵੀ ਕੁਝ ਸਾਲ ਹੋਏ ਕਰਦੇ ਸਨ। ਤਹਿਰੀਕ ਚਲਾਂਦੇ ਰਹੇ ਅਤੇ ਤਕਰੀਰਾਂ ਕਰਦੇ ਰਹੇ। ਅਜ ਪਤਾ ਨਹੀਂ ਕਿਉਂ ਇਤਰਾਜ ਕਰਦੇ ਨੇ। ਸਰਦਾਰ ਪ੍ਰਤਾਪ ਸਿੰਘ ਜੀ ਕੀ ਇਸ ਸਟੇਜ ਨੂੰ ਨਹੀਂ ਵਰਤਦੇ ਰਹੇ? ਅਜ ਇਨ੍ਹਾਂ ਦੋਹਾਂ ਵਲੋਂ ਇਹ ਕਹਿਣਾ ਕਿ ਤਹਿਰੀਕਾਂ ਇਥੋਂ ਨਹੀਂ ਚਲਦੀਆਂ ਰਹੀਆ, ਗਲਤ ਹੈ। ਅਤੇ ਮੈਂ ਸਮਝਦਾ ਹਾਂ ਸਰਾਸਰ ਗਲਤਬਿਆਨੀ ਹੈ। ਫਿਰ ਇਨ੍ਹਾਂ ਨੇ ਕਿਹਾ ਕਿ ਤਕਰੀਰਾਂ ਭੜਕਾਊ ਹੁੰਦੀਆਂ ਹਨ। (ਵਿਘਨ) ਅਤੇ ਜੋ ਮੈਨੂੰ ਚੌਧਰੀ ਦੇਵੀ ਲਾਲ ਜੀ ਨੇ ਦਸਿਆ ਹੈ ਜੇਕਰ ਉਹ ਹੋਇਆ ਹੈ ਤਾਂ ਮੈਨੂੰ ਅਫਸੋਸ ਹੈ। ਪਰ ਮੈਂ ਆਪਨੂੰ ਕਹਾਂਗਾ ਕਿ ਜੇਕਰ ਕੋਈ ਤਹਿਰੀਕ ਚਲੇ ਤਾਂ ਆਪ ਨੂੰ ਪਤਾ ਹੈ ਕੀ ਹੁੰਦਾ ਹੈ। ਪਰ ਮੈਨੂੰ ਕੋਈ ਦਸੇ ਕਿ ਕੋਈ ਇਕ ਵੀ

[ਸਰਦਾਰ ਸਰੂਪ ਸਿੰਘ]
incident ਹੋਇਆ ਹੋਵੇ ਜਿਥੇ ਕਿ ਅਕਾਲੀ ਕਿਸੇ ਨਾਲ ਟਕਰਾਏ ਹੋਣ ਭਾਵੇਂ ਕਿੰਨੇ ਤਰੀਕਿਆਂ ਨਾਲ ਉਨ੍ਹਾਂ ਨੂੰ ਇਸ਼ਤਿਆਲ ਦਿਵਾਇਆ ਗਿਆ । ਫਿਰ ਕਹਿੰਦੇ ਹੋ ਕਿ ਉਨ੍ਹਾਂ ਨੇ ਮਾਫੀ ਮੰਗ ਲਈ ਹੈ। ਇਹ ਤਾਂ ਸਾਰੇ ਜਾਣਦੇ ਹਨ ਕਿ ਕਿਸ ਤਰ੍ਹਾਂ ਮਾਫੀ ਮੰਗਵਾਈ ਜਾਂਦੀ ਰਹੀ ਜਾਂ ਕੀ ਕੁਝ ਕੀਤਾ ਗਿਆ । ਹਿੰਦੂ ਸਾਡੇ ਭਰਾ ਨੇ । ਸਰਕਾਰ ਵਲੋਂ ਬਾਵਜੂਦ ਇਸ਼ਤਿਆਲ ਦੇ, instigation ਦੇ, ਅਕਾਲੀ ਸ਼ਾਂਤ ਰਹੇ ਹਨ ਅਤੇ balance of mind ਨਹੀਂ ਖੋਹਣ ਦਿਤਾ ਗਿਆ। ਮੈਂ ਤਾਂ ਇਹ ਕਹਾਂਗਾ ਕਿ ਇਸ ਤੋਂ worse ਕਿਸਮ ਦਾ ਇਸ਼ਤਿਆਲ ਸਰਕਾਰ ਵਲੋਂ ਕਦੀ ਨਹੀਂ ਸੀ ਦਿਤਾ ਗਿਆ । ਅਤੇ ਫਿਰ ਵੀ ਹਿੰਦੂ ਸਿਖ ਰੀਲੇਸ਼ਨ ਨੂੰ ਖਰਾਬ ਨਹੀਂ ਹੋਣ ਦਿਤਾ ਗਿਆ । ਹਾਂ, ਸ਼੍ਰੀ ਮੁਨੀ ਲਾਲ ਕਾਲੀਆ ਦੀ ਮਿਹਰਬਾਨੀ ਨਾਲ ਕੁਝ ਹੋ ਜਾਵੇ ਤਾਂ ਕਿਹਾ ਨਹੀਂ ਜਾ ਸਕਦਾ ।

ਫਿਰ ਕਿਹਾ ਜਾਂਦਾ ਹੈ ਕਿ law and order ਖਰਾਬ ਸੀ ਇਸ ਲਈ ਦਫਾ 144 ਲਗਾਈ ਗਈ। ਮੈਂ ਪੁਛਦਾ ਹਾਂ ਕਿ ਕਿਥੇ law and order ਖਰਾਬ ਸੀ ? ਅਤੇ ਫਿਰ ਜੇਕਰ ਦਫਾ 144 ਨਾਫਜ਼ ਕਰ ਦਿਤੀ ਗਈ ਤਾਂ ordinance ਲਿਆਣ ਦੀ ਕੀ ਲੋੜ ਸੀ ?

**ਇਕ ਆਵਾਜ਼ :** ਇਸੇ ਨਾਲ ਹੀ ਤਾਂ ਬਚਾ ਹੋਇਆ ਹੈ।

**ਸਰਦਾਰ ਸਰੂਪ ਸਿੰਘ :** ਮੇਰੇ ਪਾਸ, ਸਪੀਕਰ ਸਾਹਿਬ, figures ਹਨ ਕਿ ਪੰਜਾਬ ਵਿਚ ਕਿੰਨੀ ਪੁਲਿਸ ਫੋਰਸ ਹੈ । ਇਕ ਸਿਪਾਹੀ 770 ਆਦਮੀਆਂ ਲਈ ਪੰਜਾਬ ਵਿਚ ਹੈ । ਫਿਰ ਕੀ ਉਹ ਅਮਨ ਨਹੀਂ ਸਨ ਰਖ ਸਕਦੇ ਅਤੇ ਅਮਨ ਭੰਗ ਕਿਥੇ ਕੀਤਾ ਗਿਆ ਹੈ? (*interruption*).

**Mr. Deputy Speaker**: No Interruption please.

**ਸਰਦਾਰ ਸਰੂਪ ਸਿੰਘ :** ਇਹ ਇਨ੍ਹਾਂ ਦੀਆਂ ਹੀ figures ਹਨ ਕਿ ਇਕ constable 770 ਦੀ population ਪਿਛੇ ਹੈ । ਇਹ force ਵੀ ਤਾਂ ਵਰਤੀ ਜਾਵੇ । ਜੇਕਰ ਸਾਰੀ ਵਸੋਂ peaceful ਨਾ ਹੋਵੇ ਤਾਂ ਵੀ ਇੰਤਜ਼ਾਮ ਲਈ ਅਲਹਿਦਾ ਕੋਈ ਪ੍ਰਬੰਧ ਕਰਨ ਦੀ ਲੋੜ ਨਹੀਂ । ਸਰਕਾਰ ਫੜਾਂ ਮਾਰਦੀ ਹੈ ਕਿ ਲੋਕਾਂ ਨੇ peace ਨਹੀਂ ਰਖਿਆ ਅਤੇ ਇਸ ਲਈ ਇਸ ਤਰ੍ਹਾਂ ਦੇ ਪ੍ਰਬੰਧ ਦੀ ਲੋੜ ਹੈ । ਮੈਂ ਸਮਝਦਾ ਹਾਂ ਕਿ ਕਿਤੇ ਵੀ ਅਮਨ ਭੰਗ ਕਰਨ ਤੇ ਲੋਕ ਉਤਾਰੂ ਨਹੀਂ ਹੋਏ । ਇਥੇ ਜ਼ਬਾਨ ਦਾ ਝਗੜਾ ਨਹੀਂ, ਨਾ ਹੀ ਲਿਪੀ ਦਾ ਹੈ ਅਤੇ ਨਾ ਹੀ ਕੋਈ ਫਿਰਕੂ ਝਗੜਾ ਹੈ । ਮਾਮਲਾ ਤਾਂ ਸਿਰਫ ਇਲਾਕੇ mark ਕਰਨ ਦਾ ਹੈ ਜੋ ਬੈਠ ਕੇ ਹਲ ਕੀਤਾ ਜਾ ਸਕਦਾ ਹੈ । ਇਹ ਤਾਂ ਸਰਕਾਰ ਆਪਣੀ ਕਾਰਗੁਜ਼ਾਰੀ ਵਿਖਾਣ ਲਈ ਜੋ ਮਰਜ਼ੀ ਕਰੇ । ਪਰ ਇਸ ਕਾਨੂੰਨ ਦੇ ਲਿਆਣ ਲਈ ਕੋਈ justification ਨਹੀਂ । ਕੋਈ abnormal ਹਾਲਾਤ ਨਹੀਂ ਹੋਏ । ਇਸ ਅਕਾਲੀ movement ਦੇ ਚਲਾਣ ਵਾਲਿਆਂ ਨੂੰ, ਸੰਤ ਫਤਿਹ ਸਿੰਘ ਨੂੰ credit ਜਾਂਦਾ ਹੈ ਕਿ ਕਿਸ peaceful ਤਰੀਕੇ ਨਾਲ ਇਸ movement ਨੂੰ ਚਲਾਇਆ

ਹੈ। ਪਰ ਜੇਲ੍ਹਾਂ ਵਿਚ ਜੋ ਹਾਲ ਲੋਕਾਂ ਦਾ, ਸਪੀਕਰ ਸਾਹਿਬ, ਸਰਕਾਰ ਵਲੋਂ ਕੀਤਾ ਜਾਂਦਾ ਹੈ ਉਸ ਦੇ ਬਾਰੇ ਫਾਲਸ਼ਾ ਰੀਪੋਰਟ ਵਿਚ ਜ਼ਿਕਰ ਹੈ ਕਿ 487 ਲਈ ਜਗਾਹ ਸੀ ਤੇ 1,500 ਕੈਦੀ ਉਥੇ ਭੇਜ ਦਿਤੇ। ਨਾ ਉਥੇ ਫੂੜੀ ਲਭੇ, ਨਾ ਬਾਣਾ ਲਭੇ ਅਤੇ ਜੇਕਰ ਉਹ ਜਾਇਜ਼ ਮੁਤਾਲਬਾ ਕਰਨ ਤਾਂ ਫਿਰ ਉਨ੍ਹਾਂ ਨੂੰ ਤੰਗ ਕੀਤਾ ਜਾਵੇ। (*Interruptions*) ਜਨਾਬ, ਇਨੀ ਤੰਗੀ ਕਦੇ prisoners ਨੂੰ ਨਹੀਂ ਹੋਈ ਜਿੰਨੀ ਕਿ ਹੁਣ ਦਿਤੀ ਗਈ ਹੈ। ਇਹੋ ਜਿਹੀ ਬਦਇੰਤਜ਼ਾਮੀ ਜੇਲ੍ਹਾਂ ਵਿਚ ਨਹੀਂ ਕਦੇ ਦੇਖੀ ਗਈ। ਕਰਮਚਾਰੀਆਂ ਨੇ ਜੋ ਸਲੂਕ ਕੀਤਾ ਹੈ ਅਗੇ ਕਦੀ ਨਹੀਂ ਹੋਇਆ। ਜੇਕਰ ਜਾਇਜ਼ ਮੰਗਾਂ ਜੇਲ੍ਹਾਂ ਵਾਲਿਆਂ ਨੇ ਰਖੀਆਂ ਤਾਂ ਉਸ ਦਾ distorted ਅਤੇ misleading version ਸਰਕਾਰ ਨੇ ਦਿੱਤਾ ਹੈ। ਕਿਸੇ ਕੇਸ ਵਿਚ ਅਜਿਹਾ ਨਹੀਂ ਹੋਇਆ। ਕਿਸ ਤਰੀਕੇ ਨਾਲ ਕੇਸ ਪਕੜਦੇ ਹਨ ਅਤੇ tout ਵਰਤ ਕੇ ਝੂਠੇ ਕੇਸ ਬਣਾਏ ਜਾਂਦੇ ਹਨ, ਇਸ ਬਾਰੇ ਸਾਰੇ ਜਾਣਦੇ ਹਨ। ਗਲਤ ਗਵਾਹੀ ਬਣਾ ਕੇ ਨੁਕਸ-ਅਮਨ ਦੇ ਕੇਸ ਖੜ੍ਹੇ ਕੀਤੇ ਜਾਂਦੇ ਹਨ। ਕਿੰਨੀ ਸ਼ਰਮਨਾਕ ਗੱਲ ਹੈ।

ਕਿਹਾ ਗਿਆ ਹੈ ਕਿ ਪੰਜਾਬੀ ਸੂਬਾ ਲਹਿਰ ਵਿਚ ਜੋ ਫੜੇ ਜਾਂਦੇ ਹਨ ਉਹ ਛਡ ਦਿੱਤੇ ਜਾਂਦੇ ਹਨ ਮਾਫੀ ਮੰਗਣ ਤੇ। ਪਰ ਮੈਂ ਕਹਿ ਸਕਦਾ ਹਾਂ ਕਿ ਕੋਈ ਮਾਫੀ ਨਹੀਂ ਮੰਗਦਾ। ਉਹ ਪ੍ਰਣ ਕਰਕੇ ਜਾਂਦੇ ਹਨ ਕਿ ਅਸੀਂ ਮਾਫੀ ਨਹੀਂ ਮੰਗਣੀ ਅਤੇ ਉਹ ਬਹਾਦਰ ਹਨ। ਜੋ ਦਲੇਰੀ ਨਾਲ ਆਪਣੀ ਗਲ ਮਨਵਾਉਣੀ ਜਾਣਦੇ ਹਨ। ਇਹ ਪੰਜਾਬੀ ਦਾ ਅਪਮਾਨ ਹੈ ਜੇਕਰ ਉਹ ਮਾਫੀ ਮੰਗਣ। ਮੈਂ ਤਾਂ ਉਨ੍ਹਾਂ ਭੈਣਾਂ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਅਜਿਹੇ ਬਚਿਆਂ ਨੂੰ ਜਨਮ ਦਿੱਤਾ ਹੈ। ਚੀਫ ਮਨਿਸਟਰ ਸਾਹਿਬ ਦੇ ਆਪਣੇ ਹਲਕੇ ਦੇ ਹਜ਼ਾਰਾਂ ਲੋਕੀਂ ਜੇਲ੍ਹਾਂ ਵਿਚ ਗਏ ਪਰ ਉਹ ਮਾਫੀ ਮੰਗ ਕੇ ਨਹੀਂ ਆਏ। ਇਹ ਉਨ੍ਹਾਂ ਦੀ ਸੂਰਬੀਰਤਾ ਹੈ ਕਿ ਉਹ ਮਾਫੀ ਮੰਗ ਕੇ ਨਹੀ ਆਏ ਅਤੇ ਉਨ੍ਹਾਂ ਸਾਬਤ ਕਰ ਦਿੱਤਾ ਹੈ ਕਿ ਉਹ ਪੰਜਾਬ ਦੀ ਮਹਾਨ ਮਾਤਾ ਦੀ ਸੰਤਾਨ ਹਨ, ਕਿਸੇ ਹੀਜੜੇ ਵਾਂਗ ਨਹੀਂ। ਜਿਸ ਤਰੀਕੇ ਨਾਲ ਇਸ ਮਸਲੇ ਨੂੰ ਨਿਪਟਾਇਆ ਜਾ ਰਿਹਾ ਹੈ ਉਹ ਪੰਜਾਬ ਦੇ fair ਨਾਂ ਤੇ ਧੱਬਾ ਹੈ ਅਤੇ Administration ਤੇ ਧੱਬਾ ਹੈ। ਤਹਿਰੀਕਾਂ ਚਲਦੀਆਂ ਆਈਆਂ ਹਨ ਪਰ ਇਸ ਤਰ੍ਹਾਂ ਦੀ ਸਖਤੀ ਨਹੀਂ ਕੀਤੀ ਜਾਣੀ ਚਾਹੀਦੀ। ਕੋਈ ਨੁਕਸ-ਅਮਨ ਦਾ ਡਰ ਨਹੀਂ ਸੀ ਜਿਸ ਦੇ ਕਾਰਨ ਇਸ ਨੂੰ ਇਸ ਤਰੀਕੇ ਨਾਲ ਨਜਿਠਣ ਦੀ ਲੋੜ ਪਏ। ਸਜ਼ਾ ਅਗੇ ਮੌਜੂਦ ਹੈ ਪਰ ਉਸ ਨੂੰ ਇਹ ਕਹਿਕੇ ਵਧਾਣਾ ਕਿ ਗੜਬੜ ਹੋਵੇਗੀ ਜਾਂ ਖਤਰਨਾਕ ਹਾਲਾਤ ਹਨ ਜਾਂ ਨੁਕਸ ਅਮਨ ਹੈ, ਠੀਕ ਨਹੀਂ। ਕੀ ਇਹ ਗਲਾਂ ਸਰਕਾਰ ਨੂੰ ਸ਼ੋਭਦੀਆਂ ਹਨ? ਸਾਡਾ ਕੇਸ ਪੁਰਅਮਨ ਹੈ ਅਤੇ ਤਹਿਰੀਕ ਸ਼ਾਂਤੀਮਈ ਤਰੀਕੇ ਨਾਲ ਚਲਾਈ ਜਾ ਰਹੀ ਹੈ ਅਤੇ ਕਿਸੇ ਕਿਸਮ ਦੀ ਕੋਈ provocation ਨਹੀਂ ਦਿੱਤੀ ਗਈ। ਇਹ ਗੈਰਮੁਨਾਸਬ ਕਦਮ ਹੈ। Law and Order ਦੇ ਨਾਮ ਤੇ ਇਸ ਤਰ੍ਹਾਂ ਦੇ ਕਦਮ ਉਠਾਉਣੇ ਸਰਾਸਰ ਗਲਤੀ ਹੈ।

ਅਜ ਗਵਰਨਮੈਂਟ ਦਾ ਮਨਸ਼ਾ ਸਿਰਫ ਇਹ ਹੈ ਕਿ ਇਸ ਤਹਿਰੀਕ ਨੂੰ Law and Order ਦਾ ਨਾਂ ਲੈ ਕੇ ਦਬਾਇਆ ਜਾਵੇ। ਇਹ ਜਿਹੜੀ ਚੀਜ਼ ਹੁਣ ਕੀਤੀ ਜਾ ਰਹੀ ਹੈ

[ਸਰਦਾਰ ਸਰੂਪ ਸਿੰਘ]
ਇਹ ਬਿਲਕੁਲ ਅਜੇਹਾ ਹੈ ਔਰ ਮੈਂ ਸਮਝਦਾ ਕਿ ਇਹ ਚੱਲਣੀ ਨਹੀਂ ਚਾਹੀਦੀ ਔਰ ਪਾਸ ਨਹੀਂ ਹੋਣੀ ਚਾਹੀਦੀ । ਇਹ ਇਸ ਮਸਲੇ ਦਾ ਸਹੀ ਹੱਲ ਨਹੀਂ ਹੈ ਬਲਕਿ ਇਸ ਦੇ ਹੱਲ ਹੋਣ ਵਿਚ ਇਕ ਰੁਕਾਵਟ ਹੈ । ਅੱਜ ਸਾਰਿਆਂ ਪਾਸਿਆਂ ਤੋਂ ਜੇ ਸ਼ਾਬਾਸ਼ ਲੈਣੀ ਚਾਹੁੰਦੇ ਹੋ ਤਾਂ ਇਸ ਨੂੰ ਪਾਸ ਨਾ ਕੀਤਾ ਜਾਵੇ । ਇਤਨਾ ਕਹਿਕੇ ਮੈਂ ਆਪ ਜੀ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਸਰਦਾਰ ਰਾਜਿੰਦਰ ਸਿੰਘ** (ਸੰਗਰੂਰ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਅੱਜ ਇਸ ਹਾਊਸ ਵਿਚ ਇਸ ਗੱਲ ਤੇ ਬਹਿਸ ਹੋ ਰਹੀ ਹੈ ਕਿ ਜੋ ਬਿਲ ਚੀਫ ਮਨਿਸਟਰ ਸਾਹਿਬ ਨੇ ਪੇਸ਼ ਕੀਤਾ ਹੈ ਉਹ ਪਾਸ ਕੀਤਾ ਜਾਏ ਯਾ ਨਾ । ਡਿਪਟੀ ਸਪੀਕਰ ਸਾਹਿਬ, ਮੈਂ ਆਪਦੇ ਰਾਹੀਂ ਉਨ੍ਹਾਂ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਜੋ ਹੁਣ ਇਸ ਹਾਊਸ ਵਿਚ ਬੋਲੇ ਹਨ ਕਿ ਉਨ੍ਹਾਂ ਨੇ ਜੋ ਇਹ ਮੋਰਚਾ ਲਗਾਇਆ ਹੈ, ਪੰਜਾਬੀ ਸੂਬੇ ਦੇ ਨਾਮ ਤੇ ਜੋ ਇਹ ਤਹਿਰੀਕ ਸ਼ੁਰੂ ਕੀਤੀ ਹੈ, ਕੀ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਜਦੋਂ ਸਾਰੇ ਹਿੰਦੁਸਤਾਨ ਵਿਚ ਬੋਲੀ ਦੇ ਆਧਾਰ ਤੇ ਸੂਬੇ ਬਣ ਗਏ ਹਨ, ਉਹ ਕਿਹੜੇ ਕਾਰਨ ਹਨ, ਉਹ ਕਿਹੜੀਆਂ ਵਜੂਹਾਤ ਹਨ ਜਿਨ੍ਹਾਂ ਕਰਕੇ ਸ਼ਮਾਲੀ ਹਿੰਦੁਸਤਾਨ ਵਿਚ ਪੰਜਾਬੀ ਸੂਬਾ ਨਹੀਂ ਬਣ ਸਕਿਆ ? ਇਸ ਦੀ ਜ਼ਿਮੇਂਵਾਰੀ ਕਿਸ ਤੇ ਹੈ ? ਇਸ ਦੇ ਜ਼ਿਮੇਂਵਾਰ ਪੰਜਾਬੀ ਸੂਬੇ ਦੇ ਉਹ ਆਗੂ ਹਨ ਜਿਨ੍ਹਾਂ ਨੇ ਇਸ ਸੂਬੇ ਨੂੰ ਧਰਮ ਦੇ ਧਾਗੇ ਨਾਲ ਬੰਨ੍ਹਿਆ । ਇਹ ਆਗੂ ਪੰਜਾਬੀ ਸੂਬਾ ਬਨਾਉਣ ਵਾਲੇ ਨਹੀਂ ਹਨ ਬਲਿਕ ਪੰਜਾਬੀ ਸੂਬਾ ਦਫਨਾਉਣ ਵਾਲੇ ਹਨ । ਅਜ ਉਨ੍ਹਾਂ ਨੇ ਐਸੀ ਹਾਲਤ ਪੈਦਾ ਕਰ ਦਿਤੀ ਹੈ ਕਿ ਇਕ ਦੂਸਰੇ ਦੇ ਦਿਲ ਵਿਚ ਨਫਰਤ ਦਾ ਬੀਜ ਬੋਇਆ ਗਿਆ ਹੈ ਅਤੇ ਲੋਕ ਪੰਜਾਬੀ ਸੂਬੇ ਦੇ ਨਾਂ ਤੋਂ ਘੋਬਰਾਂਦਾ ਹੋ ਗਏ ਹਨ । ਇਸ ਦਾ ਕਾਰਨ ਇਹ ਹੈ ਕਿ ਜਿਤਨੇ ਵੀ ਅਜ ਜ਼ਬਾਨ ਦੇ ਆਧਾਰ ਤੇ ਸੂਬੇ ਬਣਾਏ ਗਏ ਹਨ ਕਿਸੇ ਇਕ ਨੇ ਵੀ ਧਰਮ ਦੇ ਆਧਾਰ ਤੇ ਕਿਸੇ ਸਟੇਟ ਦੀ ਮੰਗ ਨਹੀਂ ਕੀਤੀ, ਇਹ ਪੰਜਾਬੀ ਸੂਬੇ ਦੇ ਹੀ ਆਗੂ ਹਨ ਜਿਨ੍ਹਾਂ ਨੇ ਪੰਜਾਬੀ ਸੂਬੇ ਨੂੰ ਧਰਮ ਦੇ ਧਾਗੇ ਨਾਲ ਬੰਨ੍ਹਿਆ ਹੈ । ਅਜ ਚਰਚਾ ਇਸ ਗੱਲ ਦੀ ਹੋ ਰਹੀ ਹੈ ਕਿ ਸਿਖ ਧਰਮ ਦੇ ਪੈਰੋਕਾਰ ਜਾਂ ਸਿਖ ਧਰਮ ਦੇ ਆਗੂ ਵਖਰੀ ਸਟੇਟ ਕਿਉਂ ਕਾਇਮ ਕਰਨਾ ਚਾਹੁੰਦੇ ਹਨ । ਹਿੰਦੁਸਤਾਨ ਭਰ ਵਿਚੋਂ ਬੋਲੀ ਦੇ ਆਧਾਰ ਤੇ 13 ਵਖਰੀਆਂ ਜ਼ਬਾਨਾਂ ਦੇ ਆਧਾਰ ਤੇ ਸੂਬਿਆਂ ਦੀ ਮੰਗ ਕੀਤੀ ਗਈ ਸੀ । ਮਗਰ ਕਿਸੇ ਵੀ ਇਲਾਕੇ ਦੀ ਮੰਗ ਕਿਸੇ ਧਰਮ ਵਲੋਂ ਨਹੀਂ ਚਲੀ, ਕਿਸੇ church ਵਲੋਂ ਨਹੀਂ ਚਲਾਈ ਗਈ ਅਤੇ ਨਾ ਹੀ ਕਿਸੇ temple ਵਲੋਂ ਚਲਾਈ ਗਈ ਸੀ । ਕਿਸੇ ਨੇ ਵੀ ਧਰਮ ਦਾ ਵਾਸਤਾ ਦੇ ਕੇ ਇਕ ਵਖਰੀ State ਦੀ ਮੰਗ ਨਹੀਂ ਕੀਤੀ । ਅਜ ਜਿਹੜੀ ਪੰਜਾਬੀ ਸੂਬੇ ਦਾ ਬਹਾਨਾ ਕਰਕੇ ਤਹਿਰੀਕ ਚਲਾਈ ਜਾ ਰਹੀ ਹੈ ਇਸ ਨੇ ਨਾ ਸਿਰਫ ਸਿਖ ਗੁਰੂਆਂ ਬਾਰੇ ਪੁਰਾਣੀਆਂ ਰਵਾਇਤਾਂ ਨੂੰ ਕਮਜ਼ੋਰ ਕੀਤਾ ਹੈ ਬਲਕਿ ਸਿਖ ਹਿਸਟਰੀ ਦੀ ਵੀ ਤੌਹੀਨ ਕੀਤੀ ਹੈ । ਮੈਂ ਆਪ ਨੂੰ ਸਚ ਕਹਿੰਦਾ ਹਾਂ ਕਿ ਤੁਸੀਂ ਅੱਜ ਗੁਰੂ ਨਾਨਕ ਦੇਵ ਜੀ, ਗੁਰੂ ਤੇਗ ਬਹਾਦਰ ਜੀ ਜਾਂ ਹੋਰ ਗੁਰੂ ਸਾਹਿਬਾਨ ਦੇ ਧਾਰਮਕ ਅਤੇ ਤਵਾਰੀਖੀ ਗੁਰਦਵਾਰਿਆਂ ਵਿਚ ਜਾ ਕੇ ਦੇਖੋ ਤਾਂ ਪਤਾ ਲਗੇਗਾ ਕਿ ਉਥੇ ਕਿਸ ਕਿਸਮ ਦੀਆਂ ਤਕਰੀਰਾਂ ਕੀਤੀਆਂ ਜਾ ਰਹੀਆਂ ਹਨ । ਅਜ ਸਿਖ ਗੁਰੂਆਂ ਦੇ ਨਾਮ ਤੇ, ਪੰਥ ਦੇ ਨਾਮ ਤੇ ਇਨ੍ਹਾਂ ਧਾਰਮਕ ਅਸਥਾਨਾਂ ਵਿਚ ਖੁਲ੍ਹਮ ਖੁਲ੍ਹਾ ਕਿਹਾ ਜਾ ਰਿਹਾ ਹੈ ਕਿ ਅੱਜ

ਸਿਖ ਕੌਮ ਨੂੰ ਹਿੰਦੁਸਤਾਨ ਦੇ ਲੀਡਰ ਦਾ ਸਰ ਕਲਮ ਕਰਨ ਵਾਲੇ ਚਾਹੀਦੇ ਹਨ ।

ਸਰਦਾਰ ਸਰੂਪ ਸਿੰਘ : ਗ਼ਲਤ, ਬਿਲਕੁਲ ਗ਼ਲਤ ।

ਸਰਦਾਰ ਰਾਜਿੰਦਰ ਸਿੰਘ : ਮੈਂ ਅਰਜ਼ ਕਰਦਾ ਹਾਂ ਕਿ ਇਹ ਗੱਲ ਬਿਲਕੁਲ ਠੀਕ ਹੈ ਕਿ ਪਿਛਲੇ ਦੋ ਮਹੀਨਿਆਂ ਵਿਚ ਇਸ ਕਿਸਮ ਦਾ ਪਰਚਾਰ ਕੀਤਾ ਜਾ ਰਿਹਾ ਹੈ ਕਿ ਉਸ ਨੂੰ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ । ਮੈਂ ਕਹਿੰਦਾ ਹਾਂ ਕਿ ਜੇ ਇਸ ਗੱਲ ਦਾ ਪੂਰਾ ਪੂਰਾ ਸਬੂਤ ਲੈਣਾ ਹੈ ਤਾਂ ਇਸ ਬਾਰੇ ਇਕ ਕਮਿਸ਼ਨ ਮੁਕਰਰ ਕੀਤਾ ਜਾਵੇ ਜਿਹੜਾ ਇਹ ਪੜਤਾਲ ਕਰੇ ਕਿ ਉਥੇ ਕਿਸ ਤਰ੍ਹਾਂ ਦੀਆਂ ਤਕਰੀਰਾਂ ਕੀਤੀਆਂ ਜਾਂਦੀਆਂ ਹਨ। ਮੈਂ ਇਸ ਗੱਲ ਦਾ ਸਬੂਤ ਮੁਹੱਈਆ ਕਰ ਸਕਦਾ ਹਾਂ ਕਿ ਉਥੇ ਇਸ ਕਿਸਮ ਦੇ ਇਲਫਾਜ਼ ਕੌਮ ਦੇ ਲੀਡਰ ਨੂੰ ਮੁਖਾਤਿਬ ਕਰਦੇ ਹੋਏ ਕਹੇ ਗਏ ਕਿ ਅਜ ਸਾਨੂੰ ਉਹ ਸ਼ਖਸ਼ ਚਾਹੀਦੇ ਹਨ ਜਿਹੜੇ ਜਵਾਹਰ ਲਾਲ ਦਾ ਸਿਰ ਕਟ ਕੇ ਲਿਆਉਣ ।

**Sardar Sarup Singh** : Absolutly wrong.

ਸਰਦਾਰ ਰਾਜਿੰਦਰ ਸਿੰਘ : ਇਹ ਹਕੀਕਤ ਹੈ । ਅਗਰ ਪਿਛਲੇ ਦੋ ਮਹੀਨਿਆਂ ਦੇ ਰੀਕਾਰਡ ਕੀਤੇ notes ਦੇਖੇ ਜਾਣ ਜਾਂ ਜੋ ਕੁਝ ਵੀ ਇਨ੍ਹਾਂ stages ਤੋਂ ਕਿਹਾ ਗਿਆ ਉਸ ਬਾਰੇ ਉਨ੍ਹਾਂ ਲੋਕਾਂ ਤੋਂ ਪੁਛਿਆ ਜਾਵੇ ਜਿਹੜੇ ਗੁਰਦਵਾਰਿਆਂ ਵਿਚ ਮੌਜੂਦ ਸਨ ਤਾਂ, ਸਪੀਕਰ ਸਾਹਿਬ, ਪਤਾ ਲਗ ਜਾਵੇਗਾ ਕਿਸ ਤਰ੍ਹਾਂ ਆਜ਼ਾਦ ਹਿੰਦੁਸਤਾਨ ਦੇ ਰਹਿਨੁਮਾ ਦੇ ਖਿਲਾਫ ਇਸ ਤਰ੍ਹਾਂ ਦੀਆਂ ਗੱਲਾਂ ਕਹੀਆਂ ਗਈਆਂ ।

ਸਰਦਾਰ ਸਰੂਪ ਸਿੰਘ : ਇਹ ਗਲਤ ਗੱਲ ਹੈ ।

ਸਰਦਾਰ ਰਾਜਿੰਦਰ ਸਿੰਘ : ਮੈਂ ਅਰਜ਼ ਕਰਦਾ ਹਾਂ ਕਿ ਇਹ ਸਿੱਖੀ ਦੀ ਸ਼ਾਨ ਨਹੀਂ ਅਤੇ ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਸਿੱਖਾਂ ਨੂੰ ਸ਼ੋਭਾ ਨਹੀਂ ਦਿੰਦੀਆਂ । ਇਹ ਸਿਖ ਰਵਾਇਤ ਵਿਚ ਇਕ ਭਾਰੀ black mark ਹੈ ਜਿਹੜੀਆਂ ਕਿ ਇਤਨੇ ਵਡੇ ਕੌਮੀ ਰਹਿਨੁਮਾ ਦੇ ਖਿਲਾਫ ਗੁਰਦਵਾਰਿਆਂ ਦੇ ਅੰਦਰ ਇਤਨੀਆਂ ਬੁਰੀਆਂ ਤਕਰੀਰਾਂ ਕੀਤੀਆਂ ਗਈਆਂ ਹਨ । ਪਰ ਮੈਂ ਇਹ ਗੱਲ ਕਹੇ ਬਗੈਰ ਨਹੀਂ ਰਹਿ ਸਕਦਾ ਅਤੇ ਤੁਸੀਂ ਯਾਦ ਰਖੋ ਕਿ ਜਿਹੜੇ ਅਜ ਤੁਸੀਂ ਸਿੱਖੀ ਦੇ ਬੜੇ ਭਾਰੀ ਠੇਕੇਦਾਰ ਜਾਂ ਸੇਵਾਦਾਰ ਕਹਾਉਂਦੇ ਹੋ ਅਗਰ ਅਜ ਇਸ ਜਵਾਹਰ ਲਾਲ ਦੇ ਜ਼ਮਾਨੇ ਵਿਚ ਵੀ ਤੁਹਾਡਾ ਧਰਮ ਜਾਂ ਸਿਖ ਗੁਰਦਵਾਰੇ safe ਨਹੀਂ ਤਾਂ ਤੁਸੀਂ ਸਦੀਆਂ ਲਾਲਟੈਨ ਲੈਕੇ ਭਟਕਦੇ ਫਿਰਦੇ ਰਹੋ, ਇਸ ਜਵਾਹਰ ਲਾਲ ਵਰਗਾ ਹੋਰ ਜਵਾਹਰ ਲਾਲ ਤੁਹਾਨੂੰ ਨਹੀਂ ਮਿਲਣਾ । (ਤਾੜੀਆਂ) ਅਜ ਤੁਸੀਂ ਸਿੱਖਾਂ ਦੀ ਸੇਵਾ ਨਹੀਂ ਕਰ ਰਹੇ ਅਤੇ ਨਾ ਹੀ ਪੰਜਾਬੀ ਸੂਬੇ ਦੇ ਸਹੀ ਦਾਵੇਦਾਰ ਸਮਝੇ ਜਾ ਸਕਦੇ ਹੋ । ਮੈਂ ਇਹ ਗੱਲ ਬਿਲਕੁਲ ਹੀ ਸਾਫ ਤੌਰ ਤੇ ਆਪ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਜੇ ਪੰਜਾਬੀ ਸੂਬਾ ਬਣਨਾ ਵੀ ਸੀ ਤਾਂ ਉਹ ਮੌਜੂਦਾ ਹਾਲਾਤ ਵਿਚ ਨਹੀਂ ਬਣ ਸਕਣਾ । ਇਥੇ ਪੰਜਾਬੀ ਸੂਬੇ ਦੇ 45 ਫੀ ਸਦੀ ਲੋਕ ਇਹ ਕਹਿੰਦੇ ਹੋਣ ਕਿ ਇਹ ਪੰਜਾਬੀ ਸੂਬਾ ਕਾਇਮ ਨਹੀਂ ਕੀਤਾ ਜਾ ਰਿਹਾ ਬਲਕਿ ਇਹ ਇਕ ਢੰਗ ਨਾਲ ਸਿਖ ਰਾਜ ਕਾਇਮ ਕਰਨਾ ਚਾਹੁੰਦੇ

[ਸਰਦਾਰ ਰਾਜਿੰਦਰ ਸਿੰਘ]

ਹਨ । ਮੈਂ ਸਪੀਕਰ ਸਾਹਿਬ, ਆਪਦੇ ਰਾਹੀਂ ਉਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਆਇਆ ਐਸੀ ਹਾਲਤ ਵਿਚ ਪੰਜਾਬੀ ਸੂਬੇ ਦੀ ਮੰਗ ਰਖਣੀ ਜਾਇਜ਼ ਹੈ ਜੇ ਮੰਗ ਵੀ ਕੀਤੀ ਜਾਂਦੀ ਹੈ ਤਾਂ ਕੀ ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਚਾਹੀਦੀਆਂ ਹਨ ਜੇ ਕੋਈ ਇਸ ਡੀਮਾਂਡ ਬਾਰੇ ਫੈਸਲਾ ਨਹੀਂ ਹੋ ਰਿਹਾ ਤਾਂ ਉਸ ਦਾ ਕਾਰਨ ਕੀ ਹੈ? ਉਹ ਮਹਿਜ਼ ਇਹੋ ਹੋ ਸਕਦਾ ਹੈ ਕਿ ਤੁਸੀਂ ਅੱਜ ਇਹ ਮੰਗ ਗੁਰਦਵਾਰਿਆਂ ਤੋਂ ਕਰ ਰਹੇ ਹੋ । ਇਹ ਜਾਇਜ਼ ਮੰਗ ਤਦ ਹੀ ਹੋ ਸਕਦੀ ਹੈ ਜੇ ਪੰਜਾਬੀ ਬੋਲਣ ਵਾਲੀਆਂ ਸਾਰੀਆਂ ਜਮਾਤਾਂ ਮਿਲ ਕੇ ਇਸ ਹਦਬੰਦੀ ਦੀ ਮੰਗ ਕਰਨ । ਇਸ ਦੇ ਲਈ ਤੁਹਾਨੂੰ ਆਪਣੇ ਵਿਧਾਨ ਵਿਚ ਤਬਦੀਲੀ ਕਰਨੀ ਪੈਣੀ ਹੈ । ਹਰ ਪਾਰਟੀ ਨੂੰ ਇਸ ਗੱਲ ਲਈ ਤੁਹਾਡੇ ਨਾਲ ਮਿਲ ਕੇ ਕੰਮ ਕਰਨ ਦਾ ਰਸਤਾ ਸਾਫ ਕਰਨਾ ਪੈਂਣਾ ਹੈ । ਗੈਰ ਸਿੱਖਾਂ ਨੂੰ ਵੀ ਇਸ ਮੰਗ ਵਿਚ ਸ਼ਾਮਲ ਕਰਨਾ ਪੈਣਾ ਹੈ ਤਦ ਇਹ ਮੰਗ ਜਾਇਜ਼ ਕਹੀ ਜਾ ਸਕਦੀ ਹੈ । ਤੁਹਾਨੂੰ ਇਸ ਚੀਜ਼ ਦਾ ਅਹਿਸਾਸ ਹੋਣਾ ਚਾਹੀਦਾ ਹੈ ਕਿ ਜੋ ਤੁਸੀਂ ਅਜ ਸਿਖ ਧਰਮ ਦੀਆਂ ਗੱਲਾਂ ਕਰਦੇ ਹੋ ਉਨਾਂ ਨੂੰ ਛਡ ਕੇ ਤੁਹਾਨੂੰ ਪੰਜਾਬੀਅਤ ਦੀਆਂ ਪੰਜਾਬੀ ਲੋਕਾ ਦੇ ਹਿਤ ਦੀਆਂ ਗੱਲਾਂ ਕਰਨੀਆਂ ਚਾਹੀਦੀਆਂ ਹਨ । ਤੁਸੀਂ ਤਾਂ ਬੇਮਾਨੀ ਗੱਲਾਂ ਕਰਕੇ ਪੰਜਾਬੀਆਂ ਦੀਆਂ ਪੁਰਾਣੀਆਂ ਰਵਾਇਤਾਂ ਦਾ ਫੀਤਾ ਫੀਤਾ ਕਰ ਦਿਤਾ ਹੈ । ਐਸਾ ਨਫਰਤ ਦਾ ਬੀਜ ਬੋਇਆ ਹੈ ਜਿਹੜਾ ਕਈ ਸਾਲਾਂ ਤਕ ਹਿੰਦੁਸਤਾਨ ਵਿਚ ਜਮਦਾ ਪਲਦਾ ਰਹੇਗਾ । ਮੈਂ ਪੁਛਦਾ ਹਾਂ ਕਿ ਅਗਰ ਇਹ ਮਹਿਜ਼ ਪੰਜਾਬੀ ਸੂਬੇ ਦੀ ਮੰਗ ਹੈ ਤਾਂ ਕੀ ਇਹ ਜਾਇਜ਼ ਹੈ ਕਿ ਸਾਡੇ ਦੇਸ ਦਾ ਪ੍ਰਧਾਨ ਮੰਤਰੀ ਉਤਰ ਪ੍ਰਦੇਸ਼ ਵਿਚ ਜਾ ਕੇ ਤਕਰੀਰ ਕਰੇ ਅਤੇ ਚਾਰ ਸਿੱਖ ਖੜੇ ਹੋਕੇ ਪੰਜਾਬੀ ਸੂਬੇ ਦਾ ਨਾਅਰਾ ਲਾਉਣ ? ਮੈਂ ਪੁਛਦਾ ਹਾਂ ਕਿ ਜਦੋਂ ਇਹ ਮਹਿਜ਼ ਪੰਜਾਬ ਦੀ ਹਦ ਬੰਦੀ ਦਾ ਸਵਾਲ ਹੈ ਤਾਂ ਅਲਾਹਬਾਦ ਦਾ ਸਿੱਖ ਜਾਂ ਕਲਕਤੇ ਦਾ ਸਿਖ ਜਾਂ ਬੰਬਈ ਦਾ ਸਿਖ ਕਿਉਂ ਇਸ ਤਰ੍ਹਾਂ ਦਾ ਨਾਅਰਾ ਲਾਵੇ ਤੇ ਜਲਸੇ ਜਲੂਸਾਂ ਵਿਚ ਗੜਬੜ ਕਰੇ ? ਇਹ ਪੰਜਾਬੀਅਤ ਦੀ ਗੱਲ ਨਹੀਂ ਕਰਦੇ ਅਤੇ ਨਾ ਹੀ ਪੰਜਾਬੀ ਬੋਲੀ ਦੀ ਕੋਈ ਗੱਲ ਕਰ ਰਹੇ ਹਨ । ਇਨ੍ਹਾਂ ਨੇ ਇਸ ਕਿਸਮ ਦੀ ਲਹਿਰ ਜਾਰੀ ਕਰਕੇ ਸਿਖ ਧਰਮ ਨਾਲ ਧਰੋਹ ਕਮਾਇਆ ਹੈ । ਸਿੱਖਾਂ ਦਾ ਪੈਸਾ ਕਠਾ ਕਰਕੇ ਅਜ ਤੁਸੀਂ ਇਸ ਤਰ੍ਹਾਂ ਬੇਮਾਇਨੀ ਗੱਲਾਂ ਵਿਚ ਜ਼ਾਇਆ ਕਰ ਰਹੇ ਹੋ, ਸਿੱਖ ਕੌਮ ਕਦੇ ਵੀ ਤੁਹਾਨੂੰ ਮੁਆਫ ਨਹੀਂ ਕਰੇਗੀ । ਜਦੋਂ ਇਸ ਲਹਿਰ ਦੀ ਜਾਂ ਪੰਜਾਬੀ ਸੂਬੇ ਦੀ ਤਾਰੀਖ ਲਿਖੀ ਜਾਵੇਗੀ ਤਾਂ ਉਸ ਵੇਲੇ ਪੰਜਾਬੀ ਸੂਬੇ ਦਾ ਦੁਸ਼ਮਣ ਅਕਾਲੀ ਪਾਰਟੀ ਨੂੰ ਲਿਖਿਆ ਜਾਵੇਗਾ । ਮੈਨੂੰ ਇਸ ਗੱਲ ਤੇ ਯਕੀਨ ਹੈ ਅਤੇ ਮੈਂ ਫਰਜ਼ੀ ਗੱਲਾਂ ਨਹੀਂ ਕਰਦਾ । ਆਜ਼ਾਦ ਹਿੰਦੁਸਤਾਨ ਅੰਦਰ ਬੋਲੀਆਂ ਦੇ ਅਧਾਰ ਤੇ ਸੂਬੇ ਬਨਣੇ ਹਨ ਕਿਸੇ ਧਰਮ ਦੇ ਲਿਹਾਜ਼ ਨਾਲ ਨਹੀਂ । ਪਰ ਪੰਜਾਬੀ ਸੂਬੇ ਬਾਰੇ ਜਿਤਨੀਆਂ ਵੀ ਕਾਨਫਰੰਸਾਂ, ਜਿਤਨੀਆਂ ਵੀ ਮੀਟਿੰਗਾਂ ਹੋਈਆਂ ਉਹ ਸਾਰੀਆਂ ਦੀਆਂ ਸਾਰੀਆਂ ਗੁਰਦਵਾਰਿਆਂ ਵਿਚ ਹੀ ਹੋਈਆਂ ਹਨ । ਸ਼ਮਾਲੀ ਹਿੰਦੁਸਤਾਨ ਦੇ ਲੋਕਾਂ ਨੇ ਇਸ ਤਹਿਰੀਕ ਨਾਲ ਅਗੇ ਨੂੰ ਜਾਣਾ ਸੀ ਪਰ ਇਨ੍ਹਾਂ ਨੂੰ ਪਿਛੇ ਨੂੰ ਖਿਚਿਆ ਗਿਆ ਹੈ । ਇਸ ਕਿਸਮ ਦੇ ਹਾਲਾਤ ਪੈਦਾ ਕਰ ਦਿਤੇ ਗਏ ਹਨ ਕਿ ਜਿਨ੍ਹਾਂ ਨੂੰ ਆਉਂਦੇ ਪੰਜ ਚਾਰ ਸਾਲ ਤਕ ਠੀਕ ਨਹੀਂ ਕੀਤਾ ਜਾ ਸਕਦਾ । ਇਹ ਤਹਿਰੀਕ ਕੌਮ ਲਈ ਖਾਸ ਤੌਰ ਤੇ ਸਿਖ ਕੌਮ ਲਈ ਮਹਾਂਘਾਤਕ ਸਾਬਤ ਹੋਈ ਹੈ । ਡਿਪਟੀ ਸਪੀਕਰ ਸਾਹਿਬ, ਇਹ ਕਿਤਨੇ ਅਫਸੋਸ ਦੀ ਗੱਲ ਹੈ ਕਿ ਇਸ ਲਹਿਰ ਦੇ ਬਾਨੀ ਜਿਥੇ ਲੋਕਾਂ ਨੂੰ ਤਰ੍ਹਾਂ ਤਰ੍ਹਾਂ ਦੇ ਤਰੀਕਿਆਂ ਨਾਲ ਵਰਗਲਾਉਂਦੇ

ਹਨ ਅਤੇ ਭੜਕਾਉਂਦੇ ਹਨ, ਉਥੇ ਉਨ੍ਹਾਂ ਨੂੰ ਝੂਠ ਬੋਲਨਾ ਵੀ ਸਿਖਾਇਆ ਜਾਂਦਾ ਹੈ। ਕਹਿੰਦੇ ਹਨ ਕਿ ਜੇ ਕੋਈ ਪੁਲੀਸ ਦਾ ਆਦਮੀ ਤੈਨੂੰ ਪੁਛੇ ਕਿ ਤੇਰੇ ਪਿਤਾ ਦਾ ਕੀ ਨਾਉ ਹੈ ਤਾਂ ਉਸ ਨੂੰ ਤੈਂ ਕਹਿਣਾ ਹੈ ਕਿ ਗੁਰੂ ਗੋਬਿੰਦ ਸਿੰਘ। ਕੀ ਸਾਹਿਬਾਂ ਦਾ ਨਾਉਂ ਇਸੇ ਲਈ ਵਰਤਣਾ ਹੈ ਕਿ ਪੁਲਿਸ ਨੂੰ ਤੁਹਾਡੇ ਘਰ ਘਾਟ ਦਾ ਪਤਾ ਨਾ ਲਗ ਸਕੇ। ਤੁਸੀਂ ਆਪਣੇ ਪਰਵਾਰ ਨੂੰ ਜਾਂ ਮਾਲ ਅਸਬਾਬ ਨੂੰ ਬਚਾਉਣ ਦੀ ਖਾਤਰ ਹੀ ਸਾਹਿਬਾਂ ਦਾ ਨਾਂ ਵਰਤਣਾ ਚਾਹੁੰਦੇ ਹੋ। ਸਿਖ ਕੌਮ ਦੇ ਬਾਨੀ ਦਾ ਨਾ, ਸਾਹਿਬ ਗੁਰੂ ਗੋਬਿੰਦ ਸਿੰਘ ਦਾ ਨਾ ਜੇਲ੍ਹ ਦੀ ਚਾਰ ਦੀਵਾਰੀ ਤੋਂ ਦੂਰ ਰਹਿਣ ਲਈ ਵਰਤਿਆ ਨਹੀਂ ਜਾਣਾ ਚਾਹੀਦਾ ਕੌਮ ਵਿਚ ਸਚ ਬੋਲਣ ਦੀ ਆਦਤ ਜੋ ਉਨ੍ਹਾਂ ਨੇ ਪਾਈ ਸੀ ਹੋਣੀ ਚਾਹੀਦੀ ਹੈ। ਇਨ੍ਹਾਂ ਨੂੰ ਦਸਣਾ ਚਾਹੀਦਾ ਹੈ ਕਿ ਮੈਂ ਫਲਾਣਾ ਆਦਮੀ ਹਾਂ, ਫਲਾਣੇ ਪਿੰਡ ਜਾਂ ਮਹਲੇ ਵਿਚੋਂ ਆਇਆ ਹਾਂ, ਮੇਰੇ ਪਿਤਾ ਦਾ ਨਾਮ ਇਹ ਹੈ ਅਤੇ ਮੈਂ ਫਲਾਣਾ ਜੁਰਮ ਕੀਤਾ ਹੈ, ਇਸ ਵਾਸਤੇ ਮੈਨੂੰ ਗਰਿਫਤਾਰ ਕੀਤਾ ਜਾਵੇ। ਮੈਂ ਆਪਣੇ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਝੂਠ ਬੋਲਣ ਵਾਸਤੇ ਨਹੀਂ ਵਰਤਣਾ ਚਾਹੀਦਾ। ਅਗਰ ਤੁਸੀਂ ਉਨ੍ਹਾਂ ਦਾ ਨਾਮ ਲੈਕੇ ਝੂਠ ਬੋਲਦੇ ਹੋ ਤਾਂ ਮੈਂ ਸਮਝਦਾ ਹਾਂ ਕਿ ਇਸ ਤੋਂ ਵਡੀ ਹੋਰ ਕੋਈ ਗੱਲ ਗੁਰੂ ਸਾਹਿਬਾਨ ਦੀ ਸ਼ਾਨ ਦੇ ਖਿਲਾਫ਼ ਨਹੀਂ ਹੋ ਸਕਦੀ। ਤੁਸੀਂ ਜਿਹੜੇ ਹਾਲਾਤ ਵਿਗਾੜੇ ਹਨ ਅਗਰ ਇਨ੍ਹਾਂ ਨੂੰ ਤੁਸੀਂ ਆਪਣੇ ਆਪ ਠੀਕ ਕਰ ਲਉ ਤਾਂ ਆਰਡੀਨੈਂਸ ਦੀ ਲੋੜ ਹੀ ਨਹੀਂ ਪੈ ਸਕਦੀ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਆਰਡੀਨੈਂਸ ਕਿਉਂ ਜਾਰੀ ਕੀਤਾ ਗਿਆ ਹੈ ਔਰ ਇਸ ਨੂੰ ਹੁਣ ਬਿਲ ਦੀ ਸ਼ਕਲ ਕਿਉਂ ਦਿਤੀ ਜਾ ਰਹੀ ਹੈ। ਮੈਂ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਨੇ ਪੰਜਾਬ ਦੇ ਲੋਕਾਂ ਤੇ ਇਸ ਕਿਸਮ ਦਾ ਆਰਡੀਨੈਂਸ ਲਿਆ ਕੇ ਬੜਾ ਭਾਰੀ ਅਹਿਸਾਨ ਕੀਤਾ ਹੈ। ਜੇ ਗਵਰਨਮੈਂਟ ਇਹ ਕਦਮ ਨਾ ਚੁਕਦੀ ਤਾਂ ਏਥੇ ਵੀ ਉਹ ਹਾਲਾਤ ਪੈਦਾ ਹੋ ਜਾਣੇ ਸੀ ਜਿਹੜੇ ਅਜ ਅਸਾਮ ਵਿਚ ਹੋਏ ਹੋਏ ਹਨ। ਕਿਤਨੀ ਸ਼ਰਮ ਦੀ ਗੱਲ ਹੈ ਕਿ ਜੇਲ੍ਹਾਂ ਦੇ ਵਿਚ ਲੀਡਰਾਂ ਦੀਆਂ ਸ਼ਕਲਾਂ ਬਣਾਂ ਬਣਾ ਕੇ ਉਨ੍ਹਾਂ ਨੂੰ ਜੁਤੀਆਂ ਮਾਰੀਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਉਥੇ ਜਿਸ ਤਰੀਕੇ ਨਾਲ ਹੁਲੜਬਾਜ਼ੀ ਕੀਤੀ ਜਾਂਦੀ ਹੈ ਉਹ ਕਿਸੇ ਕੋਲੋਂ ਭੁਲੀ ਹੋਈ ਨਹਾਂ ਜਿਹੜੀ ਗੱਲ ਅਸੀਂ ਕਹਿੰਦੇ ਹਾਂ ਉਹ ਇਨ੍ਹਾਂ ਨੂੰ ਗਲਤ ਲਗਦੀ ਹੈ ਅਤੇ ਜਿਹੜੀ ਗੱਲ ਇਹ ਆਪ ਕਹਿੰਦੇ ਸਨ ਉਹ ਇਨ੍ਹਾਂ ਨੂੰ ਚੰਗੀ ਲਗਦੀ ਹੈ ਅਤੇ ਸਹੀ ਜਾਪਦੀ ਹੈ। ਸਪੀਕਰ ਸਾਹਿਬ, ਅਜ ਜਿਸ ਆਰਡੀਨੈਂਸ ਨੂੰ ਬਿਲ ਦੀ ਸ਼ਕਲ ਦਿਤੀ ਜਾ ਰਹੀ ਹੈ ਅਗਰ ਇਹ ਨਾ ਆਇਆ ਹੋਇਆ ਹੁੰਦਾ ਤਾਂ ਆਸਾਮ ਨਾਲੋਂ ਵੀ ਜ਼ਿਆਦਾ ਖਰਾਬ ਹਾਲਾਤ ਏਨੇ ਪੈਦਾ ਹੋ ਜਾਣੇ ਸੀ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਹੁਣ ਵੀ ਅਗਰ ਮੌਕਾ ਮਿਲ ਗਿਆ ਤਾਂ ਇਹ ਏਥੇ ਹਾਲਾਤ ਨੂੰ ਖਰਾਬ ਚਰਨ ਦੀ ਕੋਸ਼ਿਸ਼ ਕਰਨਗੇ। ਅਜ ਕਲ੍ਹ ਇਹ ਲੋਕਾਂ ਨੂੰ ਭੁਖ ਹੜਤਾਲ ਕਰਨ ਵਾਸਤੇ ਪਰੇਰਦੇ ਹਨ। ਮੈਂ ਆਪ ਦੀ ਰਾਹੀਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਮੈਨੂੰ ਦਸਨ ਕਿ ਸਿਖੀ ਵਿਚ ਇਹ ਕਿਥੇ ਲਿਖਿਆ ਹੋਇਆ ਹੈ ਕਿ ਕਿਸੇ ਕੰਮ ਨੂੰ ਕਰਾਉਣ ਵਾਸਤੇ ਮਰਨਵਰਤ ਰਖਿਆ ਜਾਵੇ। ਇਹ ਚੀਜ਼ ਸਿਖੀ ਦੇ ਬਿਲਕੁਲ ਬਰਖਲਾਫ ਹੈ। ਇਹ ਸਿਵਾਏ ਅਕਾਲੀਆਂ ਦੇ ਹੋਰ ਕਿਸੇ ਨੂੰ ਸਿਖ ਹੀ ਨਹੀਂ ਸਮਝਦੇ। ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਮੁਸਲਿਮਲੀਗ ਨਾਲੋਂ ਵੀ ਅਗੇ ਲੰਘ ਗਏ ਹਨ। ਅਸੀਂ ਵੇਖਿਆ ਹੈ ਕਿ ਜਦੋਂ ਗੁਰਪੁਰਬ ਮਨਾਉਣ ਵਾਸਤੇ ਚੰਦੇ ਦੀ ਉਗਰਾਹੀ ਕਰਨੀ ਹੁੰਦੀ ਹੈ ਤਾਂ ਇਹ ਉਨ੍ਹਾਂ ਸਿੱਖਾਂ ਦੇ ਕੋਲ ਹੀ ਜਾਂਦੇ ਹਨ ਜਿਹੜੇ ਕਿ ਅਕਾਲੀ ਹਨ ਕਾਂਗਰਸੀ ਸਿਖਾਂ ਦੇ ਘਰਾਂ ਨੂੰ ਛਡ ਦਿੰਦੇ ਹਨ। ਇਨ੍ਹਾਂ ਨੇ ਇਸ ਤਰ੍ਹਾਂ ਦੇ ਵਿਤਕਰੇ ਪੈਦਾ

[ਸਰਦਾਰ ਰਾਜਿੰਦਰ ਸਿੰਘ]

ਕਰਨਾ ਆਪਣਾ ਪੇਸ਼ਾ ਬਣਾਇਆ ਹੋਇਆ ਹੈ । ਮਗਰ ਸਾਡੀ ਪੰਜਾਬ ਸਰਕਾਰ ਇਨ੍ਹਾਂ ਦੀ ਪੇਸ਼ ਨਹੀਂ ਜਾਣ ਦਿੰਦੀ । ਇਹ ਸਿਰਫ ਇਸ ਸਰਕਾਰ ਦਾ ਹੀ ਕੰਮ ਹੈ ਜਿਸ ਨੇ ਕਿ ਇਨ੍ਹਾਂ ਨੂੰ ਕਾਬੂ ਕੀਤਾ ਹੈ ਵਰਨਾ ਇਹ ਹੋਰ ਕਿਸੇ ਕੋਲੋਂ ਕਾਬੂ ਨਹੀਂ ਸਨ ਆ ਸਕਦੇ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਇਨ੍ਹਾਂ ਨੂੰ ਕਹਾਂਗਾ ਕਿ ਪਵਿੱਤਰ ਧਾਰਮਕ ਗੁਰਦਵਾਰਿਆਂ ਵਿਚ ਜਿਥੇ ਸਿਖੀ ਦਾ ਪ੍ਰਚਾਰ ਹੋਣਾ ਹੋਵੇ ਉਥੇ ਹਿੰਦੁਸਤਾਨ ਦੇ ਪ੍ਰਧਾਨ ਮੰਤ੍ਰੀ ਨੂੰ ਅਤੇ ਪੰਜਾਬ ਦੇ ਮੁਖ ਮੰਤਰੀ ਨੂੰ ਗਾਲ੍ਹਾਂ ਨਾ ਕਢਿਆ ਕਰੋ । ਇਸ ਤਰ੍ਹਾਂ ਕਰਨ ਨਾਲ ਸਿਖ ਪੰਥ ਦਾ ਸਿਰ ਨੀਵਾਂ ਹੁੰਦਾ ਹੈ ਅਤੇ ਜਿਨ੍ਹਾਂ ਨੇ ਸਿਖੀ ਦੀ ਖਾਤਰ ਸ਼ਹੀਦੀਆਂ ਦਿਤੀਆਂ ਹਨ ਉਨ੍ਹਾਂ ਦੀ ਸ਼ਾਨ ਵੀ ਇਸ ਤਰ੍ਹਾਂ ਘਟਦੀ ਹੈ । ਅਗਰ ਉਹ ਚਾਹੁੰਦੇ ਹਨ ਕਿ ਪੰਜਾਬ ਦੇ ਵਿਚ ਪੰਜਾਬੀ ਫੈਲੇ ਅਤੇ ਇਹ ਪੰਜਾਬੀ ਬੋਲਣ ਵਾਲਾ ਸੂਬਾ ਬਣੇ ਤਾਂ ਸਭ ਤੋਂ ਪਹਿਲਾਂ ਉਨ੍ਹਾਂ ਨੂੰ ਲੋਕਾਂ ਵਿਚ ਏਕਾ ਪੈਦਾ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਉਸ ਦੇ ਬਾਅਦ ਵਕਤ ਦੀ ਸਰਕਾਰ ਇਸ ਚੀਜ਼ ਤੇ ਵਿਚਾਰ ਕਰ ਸਕਦੀ ਹੈ । ਮਗਰ ਜਦੋਂ ਤਕ ਪੰਜਾਬ ਦੇ ਵਿਚ ਇਸ ਤਰ੍ਹਾਂ ਦੇ ਹਾਲਾਤ ਨਹੀਂ ਪੈਦਾ ਕੀਤੇ ਜਾਂਦੇ ਉਦੋਂ ਤਕ ਇਨ੍ਹਾਂ ਦੀ ਕੋਈ ਗੱਲ ਵੀ ਸਿਰੇ ਨਹੀਂ ਚੜ੍ਹ ਸਕਦੀ । ਬਸ ਮੈਂ ਇਤਨੀ ਅਰਜ਼ ਕਰਕੇ ਆਪ ਦਾ ਧੰਨਵਾਦ ਕਰਦਾ ਹਾਂ ।

**ਸਰਦਾਰ ਗੁਰਬਚਨ ਸਿੰਘ ਬਾਜਵਾ** (ਸ੍ਰੀ ਹਰਗੋਬਿੰਦਪੁਰ) : ਜਨਾਬ ਡਿਪਟੀ ਸਪੀਕਰ ਸਾਹਿਬ, ਕਿਸੇ ਆਜ਼ਾਦ ਦੇਸ਼ ਦੇ ਵਿਚ ਜਿਸ ਦਾ ਵਿਧਾਨ ਇਹ provide ਕਰਦਾ ਹੋਵੇ ਕਿ ਹਰ ਆਦਮੀ ਨੂੰ freedom of thought and expression ਹੋਵੇਗੀ, freedom of other business ਹੋਵੇਗੀ, ਉਥੇ ਇਸ ਤਰ੍ਹਾਂ ਦਾ ਕਾਨੂੰਨ ਪਾਸ ਕਰਨਾ ਉਸ ਦੀ ਆਜ਼ਾਦੀ ਤੇ ਧੱਬਾ ਹੈ । ਡਿਪਟੀ ਸਪੀਕਰ ਸਾਹਿਬ, ਆਰਡੀਨੈਂਸ ਦਾ ਜਿਹੜਾ ਕਾਨੂੰਨ ਹੁੰਦਾ ਹੈ ਉਹ ਕਿਸੇ ਖਾਸ ਹਾਲਾਤ ਵਾਸਤੇ ਬਣਾਇਆ ਜਾਂਦਾ ਹੈ । ਯਾਨੀ ਇਹ ਇਕ ਤਰ੍ਹਾਂ ਦੇ extraordinary ਅਖਤਿਆਰਾਤ ਸਰਕਾਰ ਨੂੰ ਮਿਲੇ ਹੋਏ ਹਨ । ਇਹ ਅਖਤਿਆਰਾਤ ਐਸੇ ਵਕਤ ਵਰਤਣੇ ਚਾਹੀਦੇ ਹਨ ਜਦੋਂ ਕੋਈ emergency ਹੋਵੇ । ਲੇਕਿਨ ਮੈਂ ਹੈਰਾਨ ਹਾਂ ਕਿ ਨਾ ਤਾਂ ਉਸ ਆਰਡੀਨੈਂਸ ਦੇ ਵਿਚ ਕੋਈ emergency ਜ਼ਾਹਿਰ ਕੀਤੀ ਗਈ ਹੈ ਨਾ ਹੀ ਇਸ ਬਿਲ ਵਿਚ ਕੋਈ ਇਸ ਤਰ੍ਹਾਂ ਦੀ ਵਜਾਹ ਦਸੀ ਗਈ ਹੈ । ਡਿਪਟੀ ਸਪੀਕਰ ਸਾਹਿਬ, ਮੁਖਮੰਤ੍ਰੀ ਸਾਹਿਬ ਨੇ ਆਪਣੀ ਤਕਰੀਰ ਵਿਚ ਦਸਿਆ ਹੈ ਕਿ ਕਿਉਂਕਿ ਅਕਾਲੀਆਂ ਨੇ ਐਜੀਟੇਸ਼ਨ ਸ਼ੁਰੂ ਕੀਤੀ ਸੀ ਉਸ ਨੂੰ ਦਬਾਉਣ ਵਾਸਤੇ ਇਸ ਆਰਡੀਨੈਂਸ ਦੀ ਲੋੜ ਸੀ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਗਰ ਉਸ ਦੇ ਨਾਲ ਕੋਈ ਬਦਅਮਲੀ ਪੈਦਾ ਹੁੰਦੀ ਸੀ ਔਰ ਉਸਨੂੰ ਦਬਾਉਣ ਦੀ ਲੋੜ ਸੀ ਤਾਂ ਪਹਿਲੇ ਇਹ ਉਸ ਨੂੰ ਖਿਲਾਫ ਕਾਨੂੰਨ declare ਕਰਦੇ । ਜੇ ਸਰਕਾਰ ਨੇ ਉਸ ਐਜੀਟੇਸ਼ਨ ਨੂੰ ਖਿਲਾਫ ਕਾਨੂੰਨ declare ਨਹੀਂ ਕੀਤਾ ਤਾਂ ਇਸ ਕਿਸਮ ਦਾ ਆਰਡੀਨੈਂਸ ਵੀ ਨਹੀਂ ਸੀ ਲਿਆਉਣਾ ਚਾਹੀਦਾ । ਸਾਡੇ ਚੀਫ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ 21 ਹਜ਼ਾਰ ਆਦਮੀ ਗਰਿਫਤਾਰ ਕੀਤੇ ਗਏ ਹਨ । ਕੀ ਮੈਂ ਪੁਛ ਸਕਦਾ ਹਾਂ ਕਿ ਉਨ੍ਹਾਂ ਦੇ ਵਿਚੋਂ ਇਕ ਆਦਮੀ ਦੇ ਖਿਲਾਫ ਵੀ ਮੁਕੱਦਮਾ ਚਲਾ ਕੇ ਕੋਰਟ ਦੇ ਵਿਚ ਇਹ ਫੈਸਲਾ ਕਰਵਾ ਲਿਆ ਗਿਆ ਸੀ ਕਿ ਹਾਲਾਤ ਨੂੰ ਆਰਡੀਨੈਂਸ ਜਾਰੀ ਕਰਨ ਤੋਂ ਬਗੈਰ ਕਾਬੂ ਨਹੀਂ ਸੀ ਕੀਤਾ ਜਾ ਸਕਦਾ । ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਇਕ ਕੇਸ ਦੇ ਵਿਚ ਵੀ ਇਹ ਚੀਜ਼ ਸਾਬਤ ਨਹੀਂ

ਕਰ ਸਕੇ । ਡਿਪਟੀ ਸਪੀਕਰ ਸਾਹਿਬ, ਇਸ ਕਿਸਮ ਦਾ ਆਰਡੀਨੈਂਸ ਲਿਆਉਣ ਤੋਂ ਪਹਿਲੇ ਇਨ੍ਹਾਂ ਨੂੰ ਇਹ ਚੀਜ਼ establish ਕਰਨੀ ਚਾਹੀਦੀ ਸੀ ਕਿ ਇਹ ਹਾਲਾਤ ordinary law ਦੇ ਨਾਲ ਨਹੀਂ ਸੀ meet ਹ ਸਕਦੇ । ਸਾਡਾ ਜਿਹੜਾ Indian Penal Code ਹੈ ਉਹ ਇਤਨਾ ਵਸੀਹ ਹੈ ਕਿ ਉਸ ਦੇ ਵਿਚੋ ਕੋਈ ਨਾ ਕੋਈ ਸੈਕਸ਼ਨ ਐਸੇ ਹਾਲਾਤ ਨੂੰ meet ਕਰਨ ਲਈ ਮਿਲ ਸਕਦਾ ਹੈ । ਕੀ ਉਸ ਦੇ ਨਾਲ ordinary ਹਾਲਾਤ meet ਨਹੀਂ ਹੋ ਸਕਦੇ ? ਇਹ ਕਹਿਣਾ ਕਿ ਇਹ ਪੁਲੀਟੀਕਲ ਪਾਰਟੀ ਨੂੰ ਦਬਾਉਣ ਦੇ ਵਾਸਤੇ ਇਸ ਕਿਸਮ ਦਾ ਆਰਡੀਨੈਂਸ ਲਿਆਂਦਾ ਜਾ ਰਿਹਾ ਹੈ ਇਹ ਕੋਈ ਇਨਸਾਫ ਵਾਲੀ ਗੱਲ ਨਹੀਂ ਹੈ ਅਤੇ ਨਾ ਹੀ ਇਸ ਨੂੰ ਮੈਂ ਕੋਈ sound argument ਸਮਝਦਾ ਹਾਂ । ਫੇਰ ਡਿਪਟੀ ਸਪੀਕਰ ਸਾਹਿਬ, ਇਹ ਕਿਹਾ ਗਿਆ ਹੈ ਕਿ ਗੁਰਦਵਾਰਿਆਂ ਵਿਚ ਜਾ ਕੇ ਲੀਡਰਾਂ ਨੂੰ ਗਾਲ੍ਹਾਂ ਕਢੀਆਂ ਜਾਂਦੀਆਂ ਹਨ । ਮੈਂ ਵੀ ਕਹਿੰਦਾ ਹਾਂ ਕਿ ਧਾਰਮਿਕ ਸਥਾਨਾਂ ਨੂੰ ਐਸੇ ਕੰਮਾਂ ਲਈ ਨਹੀਂ ਵਰਤਿਆ ਜਾਣਾ ਚਾਹੀਦਾ । ਲੇਕਿਨ ਅਸੀਂ ਵੇਖਣਾ ਇਹ ਹੈ ਕਿ ਆਇਆ ਇਹ ਆਰਡੀਨੈਂਸ ਜਾਰੀ ਕਰਨ ਤੋਂ ਬਾਅਦ ਵੀ ਉਹ ਚੀਜ਼ ਘਟੀ ਹੈ ਜਾਂ ਨਹੀਂ । ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਸ ਆਰਡੀਨੈਂਸ ਦੇ ਬਾਵਜੂਦ ਵੀ ਉਸ ਚੀਜ਼ ਤੇ ਕੋਈ ਅਸਰ ਨਹੀਂ ਪਿਆ । ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਕਾਲੀ ਪਾਰਟੀ ਵਾਲੇ ਗੁਰਦਵਾਰਿਆਂ ਵਿਚ ਲੀਡਰਾਂ ਨੂੰ ਗਾਲਾਂ ਕਢਦੇ ਹਨ ਅਤੇ ਪੁਲੀਟੀਕਲ ਕੰਮ ਕਰਦੇ ਹਨ । ਉਹ ਅਗਰ ਐਸੀ ਗੱਲ ਕਰਨ ਤਾਂ ਜੁਰਮ ਬਣ ਜਾਂਦਾ ਹੈ ਮਗਰ ਜਦੋਂ ਇਨ੍ਹਾਂ ਦੇ ਸਰਕਾਰੀ ਆਦਮੀ ਉਥੇ ਜਾ ਕੇ ਆਪਣੀ ਪਾਰਟੀ ਦਾ ਪਰਚਾਰ ਕਰਦੇ ਹਨ ਜਾਂ ਕਿਸੇ ਦੂਸਰੀ ਪੁਲੀਟੀਕਲ ਪਾਰਟੀ ਦੇ ਖਿਲਾਫ ਤਕਰੀਰਾਂ ਕਰਦੇ ਹਨ ਤਾਂ ਕੀ ਉਹ ਉਤਨਾ ਹੀ ਜੁਰਮ ਨਹੀਂ ਹੁੰਦਾ ਜਿਤਨਾ ਕਿ ਅਕਾਲੀ ਪਾਰਟੀ ਵਾਲੇ ਕਰਦੇ ਹਨ ਜਿਸ ਕਸੂਰ ਤੋਂ ਇਹ ਦੂਸਰੀ ਪਾਰਟੀ ਵਾਲਿਆਂ ਨੂੰ ਸਜ਼ਾ ਦਿੰਦੇ ਹਨ ਉਹੀ ਕਸੂਰ ਇਹ ਆਪ ਕਰਦੇ ਹਨ ।

ਡਿਪਟੀ ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਅਜ ਹਾਲਤ ਬਹੁਤ ਚੰਗੀ ਹੈ, agitation ਮਰ ਗਈ ਹੈ ਅਤੇ ਹੁਣ ਤਾਂ ਆਖਰੀ ਦਮਾਂ ਤੇ ਹੈ । ਜੇ ਇਹ ਹਾਲਤ ਹੈ ਤਾਂ ਮੈਂ ਪੁਛਦਾ ਹਾਂ ਕਿ ਇਸ ਕਾਨੂੰਨ ਦੇ ਲਿਆਉਣ ਦੀ ਕੀ ਲੋੜ ਹੈ ਅਤੇ ਇਹ ਕਹਿਣ ਦੀ ਕੀ ਜ਼ਰੂਰਤ ਹੈ ਕਿ ਇਸ ਨੂੰ 3 ਸਾਲ ਲਈ ਰਖਿਆ ਜਾਵੇ । ਮੈਨੂੰ ਨਹੀਂ ਸਮਝ ਲਗੀ ਕਿ ਇਸ ਵਿਚ ਕੀ ਫਿਲਾਸਫੀ ਹੈ ਕਿ ਇਕ ਪਾਸੇ ਇਹ ਕਿਹਾ ਜਾ ਰਿਹਾ ਹੈ ਕਿ ਇਹ ਤਹਿਰੀਕ ਬਸ ਮਰ ਹੀ ਗਈ ਹੈ ਅਤੇ ਦੂਜੇ ਪਾਸੇ ਇਹ ਬਿਲ ਪਾਸ ਕਰਵਾਇਆ ਜਾ ਰਿਹਾ ਹੈ । ਜੇਕਰ ਤਹਿਰੀਕ ਮਰ ਗਈ ਹੈ ਤਾਂ ਫੇਰ ਇਸਨੂੰ ਹਟਾ ਦੇਣਾ ਚਾਹੀਦਾ ਸੀ ਨਾ ਕਿ ਇਸ ਨੂੰ ਪਾਸ ਕਰਾਉਣ ਲਈ ਇਥੇ ਰਖਿਆ ਜਾਂਦਾ ਅਤੇ ਕਿਹਾ ਜਾਂਦਾ ਕਿ ਇਸ ਨੂੰ ਹੋਰ 3 ਸਾਲ ਲਈ ਰਖੋ । ਇਨ੍ਹਾਂ ਹਾਲਾਤ ਵਿਚ ਮੈਂ ਅਰਜ਼ ਕਰਦਾ ਹਾਂ ਕਿ ਅਪੋਜ਼ੀਸ਼ਨ ਵਾਲਿਆਂ ਨੇ ਜੋ ਖਤਰਾ ਜ਼ਾਹਰ ਕੀਤਾ ਹੈ ਉਹ ਬਿਲਕੁਲ ਸਹੀ ਹੈ ਅਤੇ ਇਸ ਵਿਚ ਕੋਈ ਵਡੀ ਗੱਲ ਨਹੀਂ ਕਿ ਇਸ ਨੂੰ ਉਨ੍ਹਾਂ ਹਾਲਾਤ ਵਿਚ ਵਰਤਿਆ ਜਾਵੇ ਜਦੋਂ ਕਿ ਅਗਲੀਆਂ elections ਆਉਣਗੀਆਂ । ਸਾਡੇ ਵਿਧਾਨ ਨੇ ਦੋਵਾਂ ਵਿਚ ਹਰ ਸ਼ਖਸ ਨੂੰ ਆਜ਼ਾਦੀ ਦਿੱਤੀ ਹੈ ਕਿ ਉਸਤੇ ਕੋਈ ਕਿਸੇ ਕਿਸਮ ਦਾ ਦਬਾਉ ਨਹੀਂ ਹੋਵੇਗਾ ਲੇਕਿਨ ਇਸ ਤਰ੍ਹਾਂ ਦਾ ਕਾਨੂੰਨ ਉਸ ਵਕਤ ਬਣਾਉਣਾ ਜਦੋਂ ਕਿ ਅਗਲੇ elections ਆਉਣ

[ਸਰਦਾਰ ਗੁਰਬਚਨ ਸਿੰਘ ਬਾਜਵਾ]

ਵਾਲੇ ਹਨ ਇਹ ਖਤਰਾ ਜ਼ਾਹਰ ਕਰਦਾ ਹੈ ਕਿ ਲਾਜ਼ਮੀ ਤੌਰ ਤੇ ਇਹ ਕਾਨੂੰਨ ਆਪੋਜ਼ੀਸ਼ਨ ਵਾਲਿਆਂ ਦੇ ਖਿਲਾਫ ਅਤੇ ਦੂਜੇ ਲੋਕਾਂ ਦੇ ਖਿਲਾਫ ਜਿਨ੍ਹਾਂ ਦੇ ਖਿਆਲਾਤ ਰੂਲਿੰਗ ਧੜੇ ਨਾਲ ਨਹੀਂ ਮਿਲਦੇ ਹਨ ਜਾਂ ਉਸਦੇ ਆਗੂ ਨਾਲ ਨਹੀਂ ਮਿਲਦੇ ਹਨ, ਵਰਤਿਆ ਜਾਣਾ ਹੈ। ਜੇਕਰ ਇਸ ਤਰ੍ਹਾਂ ਹੋਵੇ ਤਾਂ ਕੋਈ ਵੱਡੀ ਗੱਲ ਨਹੀਂ। ਮੈਨੂੰ ਬੜੀ ਹੈਰਾਨੀ ਹੋਈ ਜਦੋਂ ਚੀਫ ਮਨਿਸਟਰ ਸਾਹਿਬ ਨੇ ਕਿਹਾ ਕਿ ਮੈਂ ਕੋਈ ਆਦਮੀ ਨਹੀਂ ਪਕੜਿਆ, ਮੈਂ ਕੋਈ ਆਦਮੀ ਨਹੀਂ ਛਡਿਆ। ਮੈਂ ਕਹਿੰਦਾ ਹਾਂ ਕਿ ਚੀਫ ਮਨਿਸਟਰ ਨੇ ਤਾਂ ਕੋਈ ਆਦਮੀ ਨਹੀਂ ਫੜਨਾ ਤੇ ਛਡਣਾ। ਉਨ੍ਹਾਂ ਦਾ ਇਹ ਕਹਿਣਾ।

ਮੁੱਖ ਮੰਤਰੀ : ਜ਼ਿੰਮੇਵਾਰੀ ਮੇਰੀ ਹੈ।

ਸਰਦਾਰ ਗੁਰਬਚਨ ਸਿੰਘ ਬਾਜਵਾ : ਤੁਹਾਡੀ ਜ਼ਿੰਮੇਵਾਰੀ ਨਹੀਂ, court ਦੀ ਜ਼ਿਮੇਵਾਰੀ ਹੈ ਅਤੇ ਪੁਲਿਸ ਦੀ ਜ਼ਿਮੇਵਾਰੀ ਹੈ। ਚੀਫ ਮਿਨਿਸਟਰ ਦਾ ਇਹ ਗੱਲ ਕਹਿਣਾ ਗ਼ਲਤ ਹੈ। ਡਿਪਟੀ ਸਪੀਕਰ ਸਾਹਿਬ, ਉਸ ਸੂਬੇ ਵਿਚ ਜਿਸ ਦੇ administration ਬਾਰੇ ਇਹੋ ਜਿਹੀ judicial pronouncement ਹੋਈ ਹੋਵੇ, ਜਿਸ administration ਵਿਚ ਇਕ constable ਤੋਂ ਲੈ ਕੇ ਵਡੇ ਤੋਂ ਵਡੇ ਅਫਸਰ ਤਕ ਝੂਠ ਬੋਲ ਸਕਦੇ ਹੋਣ, ਝੂਠੀਆਂ ਸ਼ਹਾਦਤਾਂ ਬਣਾ ਸਕਦੇ ਹੋਣ, ਕਿਸੇ ਇਕ ਸ਼ਖਸ ਦੇ ਕਹਿਣ ਤੇ ਇਹ ਸਾਰੀ fabrication ਕਰ ਸਕਦੇ ਹੋਣ ਉਸ ਬਾਰੇ ਅਜ ਇਹ ਕਹਿਣਾ ਕਿ 21 ਹਜ਼ਾਰ ਆਦਮੀਆਂ ਦੇ ਖਿਲਾਫ ਸਾਰੇ ਦਰੁਸਤ cases ਬਣਾਏ ਹਨ ਗ਼ਲਤ ਹੈ ਅਤੇ ਇਸ ਚੀਜ਼ ਤੇ ਕੋਈ ਆਦਮੀ ਯਕੀਨ ਨਹੀਂ ਕਰ ਸਕਦਾ। ਉਸ judicial pronouncement ਵਿਚ ਇਹ ਸਾਰੀਆਂ ਚੀਜ਼ਾਂ ਦਸੀਆਂ ਗਈਆਂ ਹਨ। ਮੇਰੀ ਅਰਜ਼ ਹੈ ਕਿ ਜਦੋਂ ਇਕ judicial pronouncement ਦੇ ਮੁਤਾਬਿਕ ਇਹ ਚੀਜ਼ ਜ਼ਾਹਰ ਹੋ ਚੁਕੀ ਹੈ ਕਿ ਇਸ administration ਵਿਚ ਇਕ ਛੋਟੇ constable ਤੋਂ ਲੈ ਕੇ ਹਰ ਬੜੇ ਤੋਂ ਬੜੇ ਅਫਸਰ ਤਕ ਝੂਠ ਬੋਲ ਸਕਦੇ ਹਨ, ਸ਼ਹਾਦਤਾਂ ਬਣਾ ਸਕਦੇ ਹਨ, I.A.S. ਅਫਸਰ ਝੂਠ ਬੋਲ ਸਕਦੇ ਹਨ ਤੇ ਝੂਠੀਆਂ ਸ਼ਹਾਦਤਾਂ ਦੇ ਸਕਦੇ ਹਨ, ਡਾਕਟਰ ਝੂਠੀਆਂ ਰਿਪੋਰਟਾਂ ਦੇ ਸਕਦੇ ਹਨ ਅਤੇ ਇਕ ਆਦਮੀ ਦੇ ਹਥ ਵਿਚ ਆ ਕੇ ਇਹ ਸਾਰੀ fabrication ਹੋ ਸਕਦੀ ਹੈ ਤਾਂ ਕਿਹੜਾ ਆਦਮੀ ਹੈ ਇਸ ਪੰਜਾਬ ਵਿਚ ਜਿਹੜਾ ਇਸ ਗੱਲ ਤੇ ਯਕੀਨ ਕਰੇਗਾ ਕਿ ਉਸਨੂੰ ordinance ਵਾਲੇ ਕਾਨੂੰਨ ਦੇ ਮਾਤਹਿਤ ਝੂਠੇ cases ਬਣਾ ਕੇ ਅੰਦਰ ਨਹੀਂ ਕੀਤਾ ਜਾਵੇਗਾ (ਘੰਟੀ) ਇਸ ਤਰ੍ਹਾਂ ਲਾਜ਼ਮੀ ਤੌਰ ਤੇ ਅਗਲੇ elections ਤੇ ਅਸਰ ਪੈਣ ਦਾ ਅੰਦੇਸ਼ਾ ਹੈ। ਹੁਣ ਵਕਤ ਸੀ ਕਿ ਲੋਕਾਂ ਦੇ ਅੰਦਰ ਐਸੀ ਰੁਚੀ ਪੈਦਾ ਕੀਤੀ ਜਾਂਦੀ ਕਿ ਇਥੇ ਕਿਸੇ ਦੀ liberty ਨੂੰ ਕੋਈ ਖਤਰਾ ਨਹੀਂ ਅਤੇ ਨਾ ਖਤਰੇ ਦਾ ਕੋਈ ਅੰਦੇਸ਼ਾ ਹੈ। ਲੇਕਿਨ ਜਦੋਂ ਇਹ ਕਹਿੰਦੇ ਹਨ ਕਿ ਅਸੀਂ ਇਸ ਨੂੰ ਹੋਰ 3 ਸਾਲੇ ਲਈ ਕਾਇਮ ਰਖਣ ਲਈ ਮਜ਼ਬੂਰ ਹਾਂ ਤਾਂ ਲਾਜ਼ਮੀ ਤੌਰ ਤੇ ਹਰ ਇ- ਨੂੰ ਇਹੋ ਖਿਆਲ ਪੈਦਾ ਹੁੰਦਾ ਹੈ ਕਿ law and order ਦੀ ਹਾਲਤ ਠੀਕ ਨਹੀਂ ਅਤੇ administration ਠੀਕ ਨਹੀਂ ਚਲ ਰਿਹਾ ਹੈ। ਮੈਂ ਇਸ ਨੂੰ ਬਤੌਰ ਇਕ ਵਕੀਲ ਦੇ ਨਹੀਂ ਵੇਖਦਾ ਬਲਕਿ ਮੈਂ ਇਕ ਆਮ ਆਦਮੀ ਦੇ ਨੁਕਤਾ ਨਿਗਾਹ ਦੇ ਮੁਤਾਬਿਕ ਗੱਲ ਕਰਦਾ ਹਾਂ ਕਿ ਜਦੋਂ ਇਕ ਪਾਸੇ ਇਹ ਕਿਹਾ ਜਾਂਦਾ

ਹੈ ਕਿ law and order ਠੀਕ ਹੈ ਅਤੇ ਦੂਜੇ ਪਾਸੇ ਇਸ ਕਾਨੂੰਨ ਨੂੰ 3 ਸਾਲ ਲਈ ਹੋਰ ਰਖਣ ਲਈ ਕਿਹਾ ਜਾਵੇ ਤਾਂ ਉਸ judicial pronouncement ਨੂੰ ਵੇਖਦੇ ਹੋਏ ਇਹ ਖਦਸ਼ਾ ਨਿਰਮੂਲ ਨਜ਼ਰ ਨਹੀਂ ਆਉਂਦਾ ਕਿ ਇਹ ਕਾਨੂੰਨ ਵਿਰੋਧੀਆਂ ਦੇ ਖਿਲਾਫ਼ ਵਰਤਿਆ ਜਾਣਾ ਹੈ । (ਘੰਟੀ) ਜੋ ਸੱਜਨ ਇਸ ਖਿਆਲ ਵਿਚ ਬੈਠੇ ਹਨ ਕਿ ਮਜ਼ਹਬ ਦੀ ਬਿਨਾ ਤੇ ਕੋਈ ਸੂਬਾ ਮਿਲਣਾ ਹੈ ਉਨ੍ਹਾਂ ਦਾ ਖਿਆਲ ਗ਼ਲਤ ਹੈ ਅਤੇ ਇਸ ਦੇਸ਼ ਵਿਚ ਜਿਸਦਾ Constitution secularism ਦੀਆਂ ਬੁਨਿਆਦਾਂ ਤੇ ਖੜਾ ਕੀਤਾ ਗਿਆ ਹੈ, ਇਸ ਤਰ੍ਹਾਂ ਦੀ ਗੱਲ ਸੋਚਣੀ ਅਕਲ ਤੋਂ ਬਾਹਰ ਦੀ ਗੱਲ ਹੈ । ਹਾਂ, ਜੇਕਰ ਕੋਈ ਇਹੋ ਜਿਹੀ State ਬਣਦੀ ਹੋਵੇ ਤਾਂ ਉਸਨੂੰ ਇਸ ਕਰਕੇ ਅਪੋਜ਼ ਕਰਨ ਕਿ ਕਿਤੇ ਉਥੇ ਕਿਸੇ ਇਕ ਫਿਰਕੇ ਦੀ majority ਹੋ ਜਾਣੀ ਹੈ ਬਹੁਤ ਬੁਰੀ ਗੱਲ ਹੈ । ਇਸਦਾ ਮਤਲਬ ਤਾਂ ਇਹ ਹੋਇਆ ਕਿ ਜਿਤਨੀ ਦੇਰ ਕੋਈ ਫਿਰਕਾ minority ਵਿਚ ਰਹੇ ਤਾਂ ਠੀਕ ਹੈ ਪਰ ਜੇਕਰ ਉਸਦੀ majority ਹੋ ਜਾਵੇ ਤਾਂ ਇਹ ਗੱਲ secularism ਦੇ ਖਿਲਾਫ਼ ਹੋ ਜਾਂਦੀ ਹੈ । ਇਹ ਸਖਤ ਨਾ ਇੰਨਸਾਫ਼ੀ ਦੀ ਗੱਲ ਹੈ ਅਤੇ ਇਸ ਨਾਲੋਂ ਮਾੜੀ ਗੱਲ ਹੋਰ ਕੋਈ ਨਹੀਂ ਹੋ ਸਕਦੀ । ਮੈਂ ਇਸ ਗੱਲ ਦੇ ਬਿਲਕੁਲ ਹਕ ਵਿਚ ਨਹੀਂ ਕਿ ਇਥੇ ਕੋਈ ਸੂਬਾ ਬਣਾਉਣ ਦੀ ਲੋੜ ਹੈ । ਇਥੇ ਕੋਈ ਇਹੋ ਜਿਹੇ ਸੂਬੇ ਦੀ ਲੋੜ ਨਹੀਂ ਜਿਸਦਾ ਚਰਚਾ ਹੈ ਲੇਕਿਨ ਜਿਸ ਤਰ੍ਹਾਂ ਦਾ ਤਰੀਕਾ ਅਪੋਜ਼ ਕਰਨ ਦਾ ਅਪਣਾਇਆ ਗਿਆ ਹੈ ਉਸਦੇ ਹਕ ਵਿਚ ਵੀ ਮੈਂ ਨਹੀਂ । ਉਨ੍ਹਾਂ ਨੂੰ ਕਿਹਾ ਜਾ ਸਕਦਾ ਹੈ ਅਤੇ ਸਾਰੀਆਂ ਗੱਲਾਂ ਸਮਝਾਈਆਂ ਜਾ ਸਕਦੀਆਂ ਹਨ ਕਿ ਐਨਾ ਛੋਟਾ ਸੂਬਾ ਬਾਰਡਰ ਤੇ ਖੜਾ ਕਰਨਾ ਫਾਇਦੇਮੰਦ ਨਹੀਂ ਲੇਕਿਨ ਇਸ ਤਰ੍ਹਾਂ ਦਾ ਕਾਨੂੰਨ ਬਣਾਉਣਾ ਜਿਸਦੀ ਗ਼ਲਤ ਵਰਤੋਂ ਹੋਈ ਹੈ, ਹੋ ਰਹੀ ਹੈ ਅਤੇ ਅੱਗੇ ਨੂੰ ਹੋਣ ਦੀ ਸੰਭਾਵਨਾ ਹੈ ਬਿਲਕੁਲ ਗ਼ਲਤ ਹੈ । ਖਾਸ ਤੌਰ ਤੇ ਇਨ੍ਹਾਂ ਹਾਲਾਤ ਵਿਚ ਜਦੋਂ ਕਿ ਸਾਡੇ ਸਾਮਣੇ ਹਾਈ ਕੋਰਟ ਹੀ ਨਹੀਂ ਬਲਕਿ ਸੁਪਰੀਮ ਕੋਰਟ ਨੇ ਵੀ ਉਸ judicial pronouncement ਤੇ ਮੋਹਰ ਲਾਈ ਹੋਵੇ ਜਿਸ ਵਿਚ ਇਹ ਸਾਬਿਤ ਹੋ ਚੁਕਾ ਹੈ ਕਿ ਇਕ ਛੋਟੇ constable ਤੋਂ ਲੈ ਕੇ Additional I. G. ਪੁਲੀਸ ਤਕ ਝੂਠ ਬੋਲ ਸਕਦੇ ਹਨ ਤਾਂ ਲੋਕਾਂ ਨੂੰ ਕਿਸ ਤਰ੍ਹਾਂ ਯਕੀਨ ਦਿਲਾਇਆ ਜਾਵੇ ਕਿ ਇਹ ਕਾਨੂੰਨ ਕਿਸੇ ਇਕ ਆਦਮੀ ਦੇ ਕਹਿਣ ਤੇ ਨਹੀਂ ਵਰਤਿਆ ਜਾਣਾ ਹੈ ।

(*Some hon. Members rose to speak.*)

**Chief Minister** : Sir, I beg to move—

That the question be now put.

(*Interruptions*)

**Mr. Deputy Speaker** : The Bill is at the consideration stage and I think sufficient discussion has taken place. I will now put the closure motion to the vote of the House.

**Mr. Deputy Speaker** : Question is—

That the question be......

**Some hon. Members from the Opposition Benches** : No, Sir. We would like to speak on the consideration motion.

**Mr. Deputy Speaker** : All right, let one or two more hon. Members speak.

एक बात clear हो जानी चाहिए कि अगर Consideration stage पर इस कदर लम्बी discussion होनी है तो फिर clause by clause stage पर कोई discussion नहीं होनी चाहिए ।

**Mr. Deputy Speaker** : Yes. इस वक्त सारी discussion हो जाएगी । उस वक्त सिर्फ amendments put की जाएंगी । (Yes This discussion will be considered as a discussion on all the stages of the Bill. At that time only the amendments will be put to the vote of the House.)

**श्री शेर सिंह** :(झज्जर 'जनरल') उपाध्यक्ष महोदय, जिस बिल पर अब बहस चल रही है उस पर मैंने सरकारी बैंचों की तरफ से और आपोजीशन की तरफ से हुई स्पीचों को अच्छी तरह से सुना है । लेकिन मैं अभी तक इस बात को समझ नहीं पाया कि इस बिल की क्या जरूरत थी। क्या जरूरत पड़ी इसको लाने की जब खुद सरकार भी कहती है कि law and order बहुत अच्छा है, अमन और इन्तजाम में कोई खराबी नहीं ? हमारे अकाली भाई, जिन का नाम लेकर इस बिल को लाया गया है, वह भी कहते हैं कि सूबे में अमनो अमान का कोई झगड़ा नहीं, कोई फसाद नहीं और न ही फसाद का कोई अन्देशा है तो फिर मेरी समझ में यह बात नहीं आ सकी कि इस बिल को लाने की क्या जरूरत थी । दूसरी बात यह है कि अगर कोई ऐसी परिस्थिति आ पड़ती है तो उसका मुकाबिला करने के लिए हमारे पास पहले ही कानून मौजूद हैं । जिन offences का इस बिल में वर्णन किया गया है कि अगर कोई आदमी कानून को इस ढंग से तोड़े, किसी को कोई जुर्म करने के लिए उकसाए, किसी को पनाह दे या खुद कानून तोड़े और फिर उसके बाद छुप जाए, हाथ न आए तो उस के लिए तो पहले ही कानून मौजूद है । ऐसी हालत में इस कानून का बनाना मेरी समझ में नहीं आया । फिर यह कहा गया कि कुछ आदमी गुरुद्वारों के अन्दर बैठे हुए हैं, वहां से इस movement को चला रहे हैं, नाजायज तौर पर धार्मिक स्थान का इस्तेमाल कर रहे हैं और उन को रोकने के लिए सरकार यह कदम उठा रही है । मगर इस Bill में कहीं धर्मस्थान का जिक्र तक नहीं । यह कहीं नहीं कहा गया कि कोई गुरुद्वारा इत्यादि धर्मस्थानों का दुरुपयोग करता है । इस लिए यह समझना कठिन है कि इस बिल के लिए यह बहाना कैसे बनाया जा रहा है । आज पंजाब की अवस्था यह है कि यहां पर फिरकेदारी का बोलबाला है और इस अवस्था के लिए पंजाब सरकार जिम्मेदार है । हम ने इस 13 वर्ष के अपने इतिहास में देखा है कि जो भी कोई फिरकेदाराना बात अकालियों की तरफ से उठाई गई उसी को हमारी सरकार ने माना और अपनाया । और यह बड़ी अजीब बात है कि एक ही बात जो उन्होंने आज तक बगैर फिरकेदारी के की है वही यह सरकार नहीं मान रही । चाहे उन्होंने यह सबक ज्ञानी जी से ही सीखा है कि सिख सूबे के नाम पर यह सूबा नहीं मिलेगा, पंजाबी के नाम पर मिल जाएगा । (*Interruption*) यह जो पाठ उन को पढ़ाया गया , यह कोई समझदार आदमी ही पढ़ा सकता था, वह उन्होंने अच्छी तरह से पढ़ लिया और भाषा के आधार पर सूबा मांगा । उन्होंने कहा कि पंजाबी बोली के आधार पर एक line लगा दो और unit चाहे तहसील को मान लो या गांव को । मगर अब इस मांग को फिरकेदाराना मांग का नाम दे कर reject किया जाता है । अगर अकाली पंजाबी भाषा के आधार पर सूबा मांगते हैं तो इसमें फिरकेदाराना बात क्या है ? यह बात वाकई बुरी होती, अगर हम सरकार को एक फिरकेदाराना मांग के सामने झुक जाने के लिए कहते । लेकिन दुःख तो यह है कि पंजाब सरकार आज तक अकालियों की हर फिरकेदाराना मांग को

स्वीकार करती आई है । आप देखें आज भी Ministry में सिखों को 50 प्रतिशत representation देने की convention है । इस की उन्होंने मांग की थी । फिर अकालियों ने कहा कि services में सिखों से ज्यादती हो रही है, इस की enquiry कराई जाए । इस में कांग्रेसी सिखों ने भी उनका साथ दिया । यह मांग मंजूर की गई । गवर्नर को कहा गया कि देखो कहीं फिरकेदारी तो नहीं चलती। चुनांचि सिखों के लिए 40 प्रतिशत हिस्सा services में मंजूर किया गया और यह convention बनाई गई । फिर Rajya Sabha वगैरह की seats में भी यही हाल है । यह सारी फिरकेदाराना मांगें मानी गईं लेकिन जो उन्होंने एक गैर-फिरकेदाराना मांग की उसी को फिरकेदारी की बात कह कर नहीं माना जा रहा । यह हैरानी की बात है । मैं तो कहूंगा कि सरकार चाहती है कि यहां पर कोई न कोई सिलसिला उठता रहा करे । सारे देश में भाषायी प्रान्त बना दिए गए हैं मगर एक सूबे को छोड़ देने के और क्या अर्थ लगाए जा सकते हैं । महाराष्ट्र और गुजरात को भाषा के सिद्धान्त पर बांटने के रास्ते में बम्बई का शहर अड़चन बना हुआ था। यहां से करोड़ों रुपया elections लड़ने के लिए मिलता रहा है। तो इस को कैसे मरहट्टों को दे दिया जाए जो गरीब हैं । ऐसी बातें सोची गईं । तो झगड़ा हुआ, फसाद हुआ, गोलियां चलीं । अगर सिद्धांत के आधार पर फैसला हो जाता तो झगड़ा न होता । तब उस प्रान्त को भी तकसीम करना पड़ा । पंजाब को क्यों न भाषा के आधार पर बांटा जाए । इस में अकालियों की कौन सी बात है ? बात तो भाषा की और एक सिद्धांत की है । मैं अकालियों को यह नहीं कहता कि वह फिरकेदार नहीं हैं। वह communal हैं, उन्होंने सैंकड़ों फिरकेदाराना बातें की हैं और यह भी नहीं कि उन्होंने फिरकेदारी को छोड़ दिया है । और अगर वह कोई फिरकेदाराना मांग करें तो नहीं मानी जानी चाहिए लेकिन जो असूल सारे देश में अपनाया गया उसे यहां अपनाते वक्त यह क्यों कहा जाए यहां की 45 प्रतिशत आबादी इस के खिलाफ है या कि किसी खास फिरके की आबादी 55 प्रतिशत से 70 प्रतिशत हो जायगी । किसी प्रान्त को बांटने का सवाल इस लिए पैदा होता है ताकि वहां का इन्तज़ाम ठीक ढंग से चल सके, वहां झगड़े न हों और भाषा झगड़ों का एक बड़ा कारण होती है । अगर प्राकृतिक भाषा के आधार पर कार्यवाही चले तो काम में सहूलत रहती है । अंग्रेज़ों के राज में तो अंग्रेज़ी चलती थी । मगर आज जब देश में अपना राज है और जब हम ने यह बात मानी है और कांग्रेस ने भी इस सिद्धांत को अपनाया है कि भाषा के आधार पर प्रांत बनने चाहिएं तो फिर इस सिद्धांत को लागू करते हुए यह क्यों कहा जाए कि इस से तो उस फिरके की आबादी इतनी हो जाएगी या इतनी percentage of population यह नहीं चाहती । अगर अकालियों की या किसी की फिरकेदारी है तो उसे समूल नष्ट करना चाहिए । मगर मुश्किल यह है कि सरकार फिरकेदारी को नष्ट नहीं करना चाहती बल्कि वह तो इस मांग को खत्म करना चाहती है । नतीजा यह है कि फिरकेदारी फलती फूलती है । हम कहते हैं कि फिरकादारी गुरुद्वारों में पनपे, मन्दिर में फैले तो उसे फौरन खत्म किया जाए लेकिन यह दलीलें देनी कि उस फिरके की आबादी इतनी हो जायगी यह ठीक नहीं । बहुत सारी ऐसी जगहें हैं जहां 10 प्रतिशत तक फिरके ने कहा फिर भी उन की मांग मानी गई और भाषायी सूबे बना दिए गए । यह बापू के सिद्धांत के अनुसार हुआ और यहां भी होना चाहिए । इस तरह फिरकेदारी को समूल नष्ट करना चाहिए । इस Bill की ज़रूरत नहीं क्योंकि इस से फिरकेदारी खत्म नहीं की जा सकती । इस Bill में तो इसे खत्म करने का नाम ही नहीं है। इस में तो सिर्फ सरकार को यह ताकत दी गई है कि जिसे चाहे पकड़

ले। इस में सरकार को बड़ी wide powers दी जा रही हैं। इस लिए मैं इस का विरोध करता हूं ।

**ਸਰਦਾਰ ਅਜਮੇਰ ਸਿੰਘ** (ਸਮਰਾਲਾ 'ਜਨਰਲ') : ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ time ਖਾਸਾ ਥੋੜ੍ਹਾ ਹੈ। ਗੱਲਾਂ ਖਾਸੀਆਂ ਕਹਿਣ ਵਾਲੀਆਂ ਹਨ । ਮੈਂ ਇਸ Ordinance ਦੇ ਮੁਤੱਲਿਕ ਕਈ ਸਪੀਚਾਂ ਸੁਣੀਆਂ ਹਨ । ਅਗਲਾ Bill ਸਾਦਾ ਜਿਹਾ ਹੈ ਇਸ ਦੀਆਂ 4 clauses ਹਨ । Schedule ਵਿਚ ਕੁਝ offences ਲਿਖੇ ਹਨ । ਇਨ੍ਹਾਂ offences ਨੂੰ ਕਰਨ ਵਾਲਿਆਂ ਦੇ ਮੁਤੱਲਿਕ additional sentences ਰਖੀਆਂ ਹਨ । ਇਹ ਬੜਾ simple ਜਿਹਾ Bill ਹੈ । ਇਸ ਦੇ ਮੁਤੱਲਿਕ ਮੈਂ ਫਿਰ ਅਰਜ਼ ਕਰਾਂਗਾ । ਮਗਰ ਇਸ ਦੇ ਸਿਲਸਿਲੇ ਵਿਚ ਇਥੇ irrelevant ਮਸਲਾ ਚਲਿਆ । ਇਹ ਐਲਾਨ abnormal time ਹੋਣ ਕਰਕੇ ਲਿਆਉਣ ਦੀ ਜ਼ਰੂਰਤ ਪਈ ਹੈ । ਮੈਂ ਸਮਝਦਾ ਹਾਂ ਇਸ ਤੇ ਸਰਕਾਰ ਖੁਸ਼ ਨਹੀਂ, ਕਾਂਗਰਸ ਪਾਰਟੀ ਦੇ ਮੈਂਬਰ ਵੀ ਖੁਸ਼ ਨਹੀਂ । ਲੇਕਿਨ ਜਦੋਂ ਮੁਲਕ ਵਿਚ ਇਹੋ ਜਿਹੀ ਹਾਲਤ ਹੁੰਦੀ ਹੈ ਤਾਂ ਇਹੋ ਜਿਹੇ ਕਾਨੂੰਨ ਲਿਆਉਣੇ ਹੀ ਪੈਂਦੇ ਹਨ । ਮੇਰੇ ਦੋਸਤ ਬਾਜਵਾ ਸਾਹਿਬ ਨੇ ਕਿਹਾ ਕਿ ਆਜ਼ਾਦ ਦੇਸ਼ਾਂ ਵਿਚ ਇਹੋ ਜਿਹੇ Bills ਕਦੇ ਨਹੀਂ ਆਏ । ਮੈਂ ਸਮਝਦਾ ਹਾਂ ਉਨ੍ਹਾਂ ਨੇ ਠੀਕ ਨਹੀਂ ਆਖਿਆ । ਜਦੋਂ ਵੀ ਕਿਸੇ ਦੇਸ਼ ਵਿਚ ਇਹੋ ਜਿਹੀ emergency ਪੈਦਾ ਹੁੰਦੀ ਹੈ ਇਹੋ ਜਿਹੇ ਬਿਲ ਲਿਆਉਣੇ ਪੈਂਦੇ ਹਨ । ਇਸ ਦੇ ਮੁਤੱਲਿਕ ਮੈਂ ਫਿਰ ਅਰਜ਼ ਕਰਾਂਗਾ । ਇਹੋ ਜਿਹੇ ਹਾਲਾਤ ਕਿਉਂ ਪੈਦਾ ਹੋਏ ? ਪੰਜਾਬ ਦਾ ਕੁਝ section ਪੰਜਾਬੀ ਸੂਬੇ ਦਾ ਹਮਾਇਤੀ ਹੈ । ਉਹ ਤਹਿਰੀਕ ਚਲਾਉਂਦੇ ਹਨ । ਇਸ ਕਰਕੇ ਇਹ Bill ਉਨ੍ਹਾਂ ਦੀਆਂ ਭੜਕਾਊ activities ਨੂੰ ਰੋਕਣ ਵਾਸਤੇ ਲਿਆਂਦਾ ਗਿਆ ਹੈ ।

**Chaudhri Dharam Singh Rathi :** Sir, is the hon. Member relevant ?

**ਸਰਦਾਰ ਅਜਮੇਰ ਸਿੰਘ** : ਮੈਂ ਸਮਝਦਾ ਹਾਂ ਕਿ ਇਹ ਗੱਲ ਸਹੀ ਨਹੀਂ ਮਗਰ ਇਸ ਦੇ ਨਾਲ ਹੀ ਨਾਲ ਇਹ ਦੇਖਣ ਵਾਲੀ ਗੱਲ ਹੋ ਜਾਂਦੀ ਹੈ ਕਿ ਪੰਜਾਬ ਦਾ ਜਿਤਨਾ ਵਾਯੂ ਮੰਡਲ ਖਰਾਬ ਕੀਤਾ ਗਿਆ ਹੈ ਇਹ ਕਿਸ ਨੇ ਕੀਤਾ ਹੈ ।

6.00 p.m.

ਇਹ ਜਿਹੜੀ ਇਨ੍ਹਾਂ ਨੇ ਪੰਜਾਬੀ ਸੂਬੇ ਦੀ ਮੰਗ ਕੀਤੀ ਹੈ ਕੀ ਇਸ ਨਾਲ ਤਸ਼ੱਦਦ ਹੋਣ ਦਾ, ਜਾਂ ਇਥੇ ਦੇ ਅਮਨ ਦੇ ਭੰਗ ਹੋਣ ਦਾ ਖਤਰਾ ਨਹੀਂ ਹੈ ? ਮੈਂ ਸਮਝਦਾ ਹਾਂ ਕਿ ਇਹ ਖਤਰਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਹ ਜੋ ਪੰਜਾਬੀ ਸੂਬੇ ਦੀ ਮੰਗ ਹੈ ਇਹ practical ਸੂਰਤ ਵਿਚ ਨਹੀਂ ਆ ਸਕਦੀ । ਮੈਂ ਦਸਦਾ ਹਾਂ ਇਹ ਕੋਈ ਬਹੁਤ ਪੁਰਾਣੀ ਗੱਲ ਨਹੀਂ ਜਦ ਕਿ 1955 ਵਿਚ ਵੀ ਪੰਜਾਬੀ ਸੂਬੇ ਦੀ movement ਚਲੀ ਸੀ ਔਰ 1955 ਵਿਚ ਫੈਸਲਾ ਹੋਇਆ ਤੇ 1956 ਵਿਚ ਅਸੀਂ ਸਾਰੇ ਕਾਂਗਰਸ ਪਾਰਟੀ ਵਿਚ ਸ਼ਾਮਲ ਹੋਏ । ਉਦੋਂ ਅਕਾਲੀ ਪਾਰਟੀ ਦੇ ਮੋਹਰੀ ਮਾਸਟਰ ਤਾਰਾ ਸਿੰਘ ਨੇ ਉਸ ਫੈਸਲੇ ਤੇ ਦਸਖਤ ਕੀਤੇ । ਉਹ ਆਖਰ ਇਸ ਗੱਲ ਤੇ ਪਹੁੰਚੇ ਕਿ ਜੇ ਪੰਜਾਬ ਨੇ ਇਕਠਿਆਂ ਰਹਿਣਾ ਹੈ, ਜੇ ਇਥੋਂ ਦੇ ਦੋ ਮਜ਼ਹਬਾਂ ਦੇ ਲੋਕਾਂ ਨੇ ਪੰਜਾਬ ਵਿਚ ਇਕਠਿਆਂ ਰਹਿਣਾ ਹੈ ਤਾਂ ਇਸ ਦੇ ਦੋ regions ਬੋਲੀ ਦੇ ਆਧਾਰ ਤੇ ਬਣਾ ਦਿਤੇ ਜਾਣ ਔਰ ਉਨ੍ਹਾਂ ਦੀਆਂ ਅਲੱਗ ਅਲੱਗ regional ਕਮੇਟੀਆਂ ਹੋਣ ਜਿਹੜੀਆਂ ਕਿ

culture ਦੇ ਮਾਮਲਿਆਂ ਤੇ ਅਤੇ ਬਾਕੀ development ਦੇ ਕੰਮਾਂ ਵਿਚ ਆਪ ਹਿਸਾ ਲੈ ਸਕਣ ਔਰ ਇਸ ਫੈਸਲੇ ਦਾ ਆਧਾਰ ਸੀ ਕਿ ਪੰਜਾਬ ਨੂੰ ਇਕਠਿਆਂ ਰਖਣ ਦਾ ਯਤਨ ਕੀਤਾ ਜਾਏ। ਪਰ ਡਿਪਟੀ ਸਪੀਕਰ ਸਾਹਿਬ, ਹਾਲੇ ਉਸ ਫਾਰਮੂਲੇ ਦੇ agreement ਦੀ ਸਿਆਹੀ ਹੀ ਨਹੀਂ ਸੀ ਸੁਕੀ ਕਿ ਜਦੋਂ ਉਸ ਦੇ ਖਿਲਾਫ ਮੁਹਿਮ ਸ਼ੁਰੂ ਕਰ ਦਿਤੀ ਗਈ। ਸਾਨੂੰ ਤਾਂ ਆਖਿਆ ਗਿਆ ਕਿ ਤੁਸੀਂ ਕਾਂਗਰਸ ਵਿਚ ਸ਼ਾਮਲ ਹੋ ਜਾਓ ਲੇਕਿਨ ਮਾਸਟਰ ਤਾਰਾ ਸਿੰਘ ਕਾਂਗਰਸ ਵਿਚ ਸ਼ਾਮਲ ਨਹੀਂ ਹੋਏ।

**Chaudhri Dharam Singh Rathi** : How is he relevant, Sir?

**ਸਰਦਾਰ ਅਜਮੇਰ ਸਿੰਘ** : ਮੈਂ ਕਹਿੰਦਾ ਹਾਂ ਕਿ ਜਿਹੜੇ ਸਜਨ ਪੰਜਾਬੀ ਸੂਬੇ ਦੀ ਮੰਗ ਕਰਦੇ ਹਨ ਔਰ ਇਹ ਜਿਹੜੀ ਉਹ ਤਹਿਰੀਕ ਚਲਾ ਰਹੇ ਹਨ, ਇਸ ਨਾਲ ਉਹ ਕੋਈ ਪੰਜਾਬ ਦੀ ਖਿਦਮਤ ਨਹੀਂ ਕਰ ਰਹੇ। ਉਹ ਤਾਂ ਪੰਜਾਬ ਦਾ ਭਲਾ ਕਰਨ ਦੀ ਬਜਾਏ ਇਥੇ ਦੇ ਹਾਲਾਤ ਹੋਰ ਖਰਾਬ ਕਰ ਰਹੇ ਹਨ। ਇਸ ਲਈ ਮੈਂ ਬੇਨਤੀ ਕਰ ਰਿਹਾ ਸਾਂ ਕਿ ਉਦੋਂ ਤੋਂ ਹੀ ਮਾਸਟਰ ਤਾਰਾ ਸਿੰਘ ਹੋਰੀ ਉਸ agreement ਤੋਂ ਮੁਨਹਰਫ ਹੋ ਗਏ ਸੀ ਤੇ ਉਦੋਂ ਤੋਂ ਹੀ ਇਨ੍ਹਾਂ ਇਹ ਮੰਗ ਸ਼ੁਰੂ ਕਰ ਦਿੱਤੀ ਸੀ। ਅੱਜ ਮੈਂ ਆਪਣੇ ਦੋਸਤ ਸਰਦਾਰ ਸਰੂਪ ਸਿੰਘ ਦੀ speech ਨੂੰ ਬੜੇ ਗੌਰ ਨਾਲ ਸੁਣਿਆ ਹੈ ਔਰ ਮੈਂ ਅਰਜ਼ ਕਰਦਾ ਹਾਂ ਕਿ ਉਨ੍ਹਾਂ ਦੀ speech ਵਿਚ ਬੜੀਆਂ ਕਮਜ਼ੋਰੀਆਂ ਹਨ। (*cheers*)

ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਸਮਝੌਤਾ ਕਰ ਸਕਦੇ ਹਾਂ। ਮੈਂ ਸਰਦਾਰ ਸਰੂਪ ਸਿੰਘ ਨੂੰ ਪੁਛਦਾ ਹਾਂ ਕਿ ਆਇਆ ਤੁਸੀਂ ਠੀਕ ਹੋ ਜੋ ਰਾਜ਼ੀਨਾਮਾ ਕਰਨ ਵਾਸਤੇ ਤਿਆਰ ਹੋ ਜਾਂ ਉਹ ਠੀਕ ਹਨ ਜਿਹੜੇ ਲੜਨ ਦੀਆਂ ਗੱਲਾਂ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਸਾਡੇ ਸੂਬੇ ਦੀ ਬੜੀ ਬਦਕਿਸਮਤੀ ਹੈ ਕਿ ਇਸ ਸੂਬੇ ਦੇ ਇਹ ਲੋਕ ਇਕ ਥਾਂ ਤੇ ਇਕੱਠੇ ਨਹੀਂ ਰਹਿ ਸਕਦੇ ਹਾਲਾਂ ਕਿ ਅਸੀਂ ਹਿੰਦੁਸਤਾਨ ਵਿਚ ਜਿਹੜਾ ਕਿ ਇਕ ਵਡਾ ਸਮੁੰਦਰ ਹੈ, ਰਹਿ ਰਹੇ ਹਾਂ। ਵੇਖਣ ਵਾਲੀ ਗੱਲ ਇਹ ਹੈ ਕਿ ਜਿਹੜਾ ਇਹ ਕਹਿ ਰਹੇ ਹਨ ਕਿ ਪੰਜਾਬੀ ਸੂਬਾ ਨਾ ਮਿਲਿਆ ਤਾਂ ਅਸੀਂ ਸਿਖ state ਲੈ ਲਵਾਂਗੇ, ਕੀ ਇਹ practicable ਵੀ ਹੈ ਜਦ ਕਿ ਇਸ ਪੰਜਾਬ ਵਿਚ ਇਥੋਂ ਦੀ ਬਹੁਗਿਣਤੀ ਇਸ ਦੇ ਹਕ ਵਿਚ ਨਾ ਹੋਏ ? ਇਸ ਦਾ ਮਤਲਬ ਤਾਂ ਇਹ ਹੋਇਆ ਕਿ ਇਥੇ ਲੋਕਾਂ ਨੂੰ ਦਬਾਇਆ ਜਾਣਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਰਿਜਨਲ ਫਾਰਮੂਲਾ ਬਣਿਆ ਔਰ ਰਾਜ਼ੀ ਨਾਮਾ ਹੋ ਗਿਆ। ਰਿਜਨਲ ਕਮੇਟੀਆਂ ਬਣ ਗਈਆਂ, ਉਸ ਦੇ ਬਾਅਦ ਇਥੇ Assembly ਦੇ election ਹੋਏ ਔਰ ਇਹ ਸਾਰੇ ਮੈਂਬਰ ਚੁਣ ਕੇ ਆਏ ਜਿਨ੍ਹਾਂ ਵਿਚ Opposition ਵਾਲੇ ਵੀ ਸ਼ਾਮਲ ਹਨ। ਤੁਸੀਂ ਇਸ ਗੱਲ ਤੇ ਸਾਰੇ ਹਾਊਸ ਦੇ vote ਬੇਸ਼ਕ ਲੈ ਲਉ ਜਿਹੜਾ ਹਾਊਸ ਸਾਰੇ ਸੂਬੇ ਦੀ ਨੁਮਾਇੰਦਗੀ ਕਰਦਾ ਹੈ। ਤੁਸੀਂ ਵੇਖ ਲਉ ਕਿ ਇਨ੍ਹਾਂ ਦੀ demand ਦੇ ਹਕ ਵਿਚ ਕਿਤਨੇ vote ਮਿਲਦੇ ਹਨ। ਇਹ practicable ਸੂਰਤ ਨਹੀਂ। ਆਪ vote ਲੈ ਕੇ ਵੇਖ ਲਉ।

**चौधरी धर्म सिंह राठी** : आप इस का फैसला Opposition वालों पर छोड़ देवें।

**ਸਰਦਾਰ ਅਜਮੇਰ ਸਿੰਘ** : Opposition ਵਾਲਿਆਂ ਤੇ ਕਿਉਂ ਛੋੜੀਏ? ਮੈਂ ਸਮਝਦਾ ਹਾਂ ਕਿ ਜਿਹੜਾ ਇਸ ordinance ਦੀ ਹਿਮਾਇਤ ਨਹੀਂ ਕਰਦਾ ਉਹ ਇਨ੍ਹਾਂ

[ਗਿਆਨੀ ਕਰਤਾਰ ਸਿੰਘ]

ਹਾਲਾਤ ਨੂੰ ਦਿਆਨਦਾਰੀ ਨਾਲ ਨਹੀਂ ਵੇਖਦਾ । ਸਾਨੂੰ ਖਦਸ਼ਾ ਹੈ ਕਿ ਮੌਜੂਦਾ ਹਾਲਾਤ ਵਿਚ ਜੇਕਰ ਇਨ੍ਹਾਂ ਦੀ ਇਹ ਮੰਗ ਮੰਨ ਲਈ ਗਈ ਤਾਂ ਇਥੇ ਹੋਰ ਤੂਫਾਨ ਉਠ ਖੜ੍ਹਾ ਹੋਏਗਾ । ਕਈ ਸਜਨ ਤਾਂ ਚਾਹੁੰਦੇ ਹਨ ਕਿ ਸਰਦਾਰ ਪਰਤਾਪ ਸਿੰਘ ਨੂੰ ਸਟ ਵਜੇ । ਬਾਜਵਾ ਸਾਹਿਬ ਦੀ speech ਸੁਣ ਕੇ ਮੈਨੂੰ ਬੜਾ ਅਫਸੋਸ ਹੋਇਆ ਹੈ । ਉਨ੍ਹਾਂ ਆਪਣੀ speech ਵਿਚ ਕਦੇ ਗਿਟੇ ਤੇ, ਕਦੇ ਗੋਡੇ ਮਾਰਨ ਦੇ ਸਿਵਾ ਹੋਰ ਕੁਝ ਨਹੀਂ ਕੀਤਾ । ਇਕ ਪਾਸੇ ਤਾਂ ਉਹ ਕਹਿੰਦੇ ਨੇ ਕਿ law and order ਬੜਾ ਖਰਾਬ ਹੈ । ਮੈਂ ਉਨ੍ਹਾਂ ਤੋਂ ਪੁਛਦਾ ਹਾਂ ਕਿ ਜੇ law and order ਖਰਾਬ ਹੈ ਤਾਂ ਪੰਜਾਬ ਵਿਚ ਇਸ ordinance ਨੂੰ replace ਕਰਨ ਵਾਸਤੇ ਕਾਨੂੰਨ ਕਿਉਂ ਨਹੀਂ ਬਣਨਾ ਚਾਹੀਦਾ ।

**ਸਰਦਾਰ ਗੁਰਬਚਨ ਸਿੰਘ ਬਾਜਵਾ :** Law and Order ਨੂੰ ਤਾਂ ਇਨ੍ਹਾਂ ਨੇ ਆਪ ਖਰਾਬ ਕੀਤਾ ਹੈ ।

**ਸਰਦਾਰ ਅਜਮੇਰ ਸਿੰਘ :** ਜੇ ਤੁਹਾਡੀ figures ਨੂੰ ਹੀ ਲੈ ਲਈਏ ਤਾਂ 40 ਹਜ਼ਾਰ ਆਦਮੀ ਤੁਸੀਂ ਸਮਝਦੇ ਹੋ ਕਿ ਜੇਲ੍ਹ ਵਿਚ ਜਾਣ ਲਈ ਤਿਆਰ ਹਨ ਔਰ ਗਏ ਨੇ ਤਾਂ .... (*Interruption by Sardar Gurbachan Singh Bajwa*) ਬਾਜਵਾ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ you are not logical. ਮੈਂ ਸਮਝਦਾ ਹਾਂ ਕਿ..... (*interruption*)

**Mr. Deputy Speaker :** No interruptions please.

**Sardar Gurbachan Singh Bajwa :** Sir, the hon. Member is addressing me by name. Therefore, it is my right to reply to him. He should address the Chair.

**ਸਰਦਾਰ ਅਜਮੇਰ ਸਿੰਘ :** ਮੈਂ ਤਾਂ ਅਰਜ਼ ਕਰਾਂਗਾ ਕਿ ਗੌਰਮੈਂਟ ਨੇ ਠੀਕ ਢੰਗ ਨਾਲ ਇਸ agitation ਨੂੰ ਨਿਪਟਾਇਆ ਹੈ । ਇਸ ਨੇ ਨਰਮੀ ਵਿਖਾਈ ਹੈ । ਮੈਂ ਸਮਝਦਾ ਹਾਂ ਕਿ ਇਸ ਨੇ ਨਰਮੀ ਵਰਤ ਕੇ ਬੜੀ ਸਿਆਣਪ ਨਾਲ ਕੰਮ ਲਿਆ ਹੈ ਤੇ ਇਸ ਨੇ ਇਸ ਤਰ੍ਹਾਂ ਕਰ ਕੇ ਕਿਸੇ ਤੇ ਇਹਸਾਨ ਨਹੀਂ ਕੀਤਾ । ਇਸ ਵਾਰੀ ਇਹ ਗੁਰਦੁਆਰਿਆਂ ਵਿਚ ਨਹੀਂ ਗਈ । 1955 ਵਿਚ ਇਹ ਗੁਰਦੁਆਰਿਆਂ ਵਿਚ ਗਈ ਸੀ ਪਰ ਇਸ ਵਾਰੀ ਮੌਜੂਦਾ ਹਾਲਾਤ ਵਿਚ ਵੀ ਇਹ ਗੁਰਦੁਆਰਿਆਂ ਵਿਚ ਨਹੀਂ ਗਈ ਕਿਉਂਕਿ ਇਸ ਨੇ ਜੋ ਸੋਚਿਆ ਹੈ ਉਹ ਠੀਕ ਹੈ । ਗੁਰਦੁਆਰਿਆਂ ਵਿਚ ਨਾ ਜਾਣ ਕਰਕੇ ਸ਼ਾਇਦ ਇਸ agitation ਦੇ ਖਤਮ ਹੋਣ ਲਈ ਮਹੀਨਾ ਦੋ ਮਹੀਨਾ ਹੋਰ ਲਗ ਜਾਣਗੇ । ਡਿਪਟੀ ਸਪੀਕਰ ਸਾਹਿਬ, ਜਿਹੜੇ ਲੋਕ ਜੇਲ੍ਹ ਵਿਚੋਂ ਜਾ ਕੇ ਆਏ ਨੇ ਉਨ੍ਹਾਂ ਵਿਚੋਂ ਕਈ ਮੇਰੇ ਪਾਸ ਵੀ ਆਏ ਹਨ । ਉਹ ਕਹਿੰਦੇ ਹਨ ਕਿ ਉਨ੍ਹਾਂ ਦੀ demand communal ਨਹੀਂ ਔਹ ਪੰਜਾਬੀ ਸੂਬਾ ਹਿੰਦੁਸਤਾਨ ਦੇ ਵਿਧਾਨ ਦੇ ਮੁਤਾਬਕ ਹੈ । ਮੈਂ ਉਨ੍ਹਾਂ ਨੂੰ ਆਖਦਾ ਹਾਂ ਕਿ ਤੁਸੀਂ ਧੋਖਾ ਦਿੰਦੇ ਹੋ । ਜੇਕਰ ਇਹ ਗੱਲ ਨਹੀਂ ਹੈ ਤਾਂ ਤੁਸੀਂ ਇਹ agitation ਗੁਰਦੁਆਰਿਆਂ ਵਿਚ ਬੈਠ ਕੇ ਕਿਉਂ ਪਏ ਕਰਦੇ ਹੋ ਔਰ ਜੇ ਤੁਹਾਡੀ ਇਹ ਮੰਗ ਸਿਰਫ ਬੋਲੀ ਦੀ ਬਿਨਾ ਤੇ ਹੈ ਤਾਂ ਤੁਸੀਂ ਇਸ ਨੂੰ ਮਜ਼ਹਬੀ ਰੰਗ ਦੇ ਕੇ ਤੇ ਨਿਸ਼ਾਨ ਸਹਿਬ ਫੜ ਕੇ ਕਿਉਂ ਕਰਦੇ ਪਏ ਹੋ ਔਰ ਕਿਉਂ ਨਹੀਂ ਤੁਸੀਂ ਤਿਰੰਗੇ ਝੰਡੇ ਨੂੰ ਫੜ ਕੇ ਕਰਦੇ ।

ਸਰਦਾਰ ਰਜਿੰਦਰ ਸਿੰਘ ਨੇ ਠੀਕ ਆਖਿਆ ਹੈ ਕਿ ਪੰਜਾਬੀ ਸੂਬੇ ਦੀ ਮੰਗ ਜਿਹੜੀ ਇਕ ਮਜ਼ਹਬ ਦੇ ਨਾਲ ਜੁੜੀ ਹੋਈ ਹੋਵੇ ਔਰ ਜਿਹੜੀ ਇਕ ਫਿਰਕੇ ਦੇ ਲੋਕਾਂ ਦੀ ਮੰਗ ਹੋਵੇ ਉਹ ਕਿਸੇ ਤਰ੍ਹਾਂ ਮੰਨੀ ਨਹੀਂ ਜਾ ਸਕਦੀ । ਇਹ ਕੋਈ practical ਸੂਰਤ ਨਹੀਂ । ਫਿਰ ਜਦ ਇਹ ਆਖਦੇ ਨੇ ਕਿ ਹੁਣ ਤਾਂ ਅਸੀਂ ਸਿਖ state ਲੈ ਕੇ ਰਵ੍ਹਾਂਗੇ, ਇਨ੍ਹਾਂ ਹਾਲਾਤ ਵਿਚ ਮੈਂ ਤਾਂ ਸਮਝਦਾ ਹਾਂ ਕਿ ਇਸ ordinance ਔਰ ਇਸ ਬਿਲ ਦੇ ਰਾਹੀਂ ਇਸ ਸਰਕਾਰ ਨੇ ਲੋਕਾਂ ਦੀ ਸੇਵਾ ਕੀਤੀ ਹੈ, ਔਰ ਖਿਦਮਤ ਕੀਤੀ ਹੈ ਮੇਰੇ ਵਰਗੇ ਲੋਕਾਂ ਦੀ ਜੋ ਇਸ ਨੇ ਇਹ ordinance ਲਗਾਇਆ ਹੈ (*cheers*) । ਵਰਨਾ ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਦੇ ਇਹ ਜਲੂਸ ਕੱਢਨਾ ਚਾਹੁੰਦੇ ਹਨ ਜਾਂ ਜਲਸੇ ਕਰਦੇ ਪਏ ਹਨ ਜੇ ਉਨ੍ਹਾਂ ਦੀ ਖੁਲ੍ਹ ਹੋ ਜਾਂਦੀ ਤਾਂ ਇਸ ਸੂਬੇ ਵਿਚ ਅੱਗ ਲਗਣ ਤੋਂ ਸਿਵਾ ਹੋਰ ਕੁਝ ਨਾ ਹੁੰਦਾ । ਇਹ ਇਸ ਚੀਜ਼ ਨੂੰ ਸਮਝਦੇ ਨਹੀਂ ਕਿ ਸਰਕਾਰ ਨੇ ਇਹ ordinance ਲਿਆ ਕੇ ਇਸ ਚੀਜ਼ ਨੂੰ localise ਕੀਤਾ ਹੈ । ਹੁਣ ਇਹ ਲੋਕ ਗੁਰਦੁਆਰਿਆਂ ਦੇ ਅੰਦਰ ਬੈਠੇ ਜੋ speeches ਕਰਦੇ ਪਏ ਨੇ ਉਨ੍ਹਾਂ ਨੂੰ ਸਰਕਾਰ ਨੇ ਬਰਦਾਸ਼ਤ ਕੀਤਾ ਹੈ । ਫਿਰ ਇਹ ਕਹਿਣਾ ਕਿ ਇਹ ਬਿਲ ਬੜਾ harsh ਹੈ, ਇਹ ਕਿਤਨੀ ਗਲਤ ਗੱਲ ਹੈ । ਐਨਾ ਵਡਾ ਗੁਨਾਹ section 6 ਦੇ ਅਧੀਨ ਕੀਤਾ ਗਿਆ ਹੈ ਮਗਰ ਫਿਰ ਵੀ ਕਿਸੇ ਨੂੰ ਸਜ਼ਾ ਨਹੀਂ ਦਿਤੀ ਗਈ । ਬਾਵਜੂਦ offence declare ਕਰਨ ਦੇ, they have not been punished ਹਾਲਾਂ ਕਿ ਇਸ ਵਿਚ ਸਾਫ਼ ਦਿੱਤਾ ਹੋਇਆ ਹੈ ਕਿ the minimum sentence in this case would be three years imprisonment or so much fine or both. ਮੈਨੂੰ ਦਸੋ ਕਿ ਹੋਰ ਕਿਸੇ ਕਾਨੂੰਨ ਵਿਚ ਇਸ ਤਰ੍ਹਾਂ ਦੀ ਸਜ਼ਾ ਰਖੀ ਹੋਈ ਹੈ ?

चौधरी धर्म सिंह राठी : Indian Penal Code में है ।

**Sardar Ajmer Singh :** You show complete ignorance. I pity you.

**Chaudhri Dharam Singh Rathi :** This is no reply.

**Sardar Ajmer Singh :** Please do not shout.

ਤੇ ਮੇਰੇ ਕਹਿਣ ਦਾ ਮਤਲਬ ਹੈ ਕਿ ਕੋਈ ਚੀਜ਼ schedule ਵਿਚ.........(*Interruption by Chaudhri Dharam Singh Rathi*)

It is wholly against you. It condemns this movement. It condemns the persons in the Jail. I have greatest respect for Bajwa Sahib.

ਫਿਰ ਦਫ਼ਾ 174 ਹੈ ਕਿ ਕੋਈ ਕਿਸੇ summon ਦੀ ਤਾਮੀਲ ਨਾ ਕਰਦਾ ਹੋਵੇ, ਜੋ notice issue ਹੋਇਆ ਹੋਵੇ ਉਸ ਦੀ ਤਾਮੀਲ ਨਾ ਕਰੇ ਤਾਂ ਉਹ offence ਹੈ । ਫਿਰ ਦਫ਼ਾ 188 ਹੈ ਜੋ section 144 ਅਧੀਨ issue ਕੀਤੇ ਗਏ order ਦੀ contravention ਬਾਰੇ ਹੈ ਅਤੇ ਇਸ ਤੋਂ ਅਗੇ section 9 of the Punjab Security of State Act ਹੈ । ਮੈਂ ਅਰਜ਼ ਕਰਦਾ ਹਾਂ ਕਿ ਇਥੇ ਇਨ੍ਹਾਂ ਦੇ ਮੁਤੱਲਿਕ ਇਹ ਕਿਹਾ ਗਿਆ ਕਿ ਇਹ ordinance ਕਿਉਂ ਲਾਗੂ ਕੀਤਾ ਗਿਆ ਹੈ ਜਦ ਕਿ ਇਸ ਦੀ ਲੋੜ ਨਹੀਂ ਸੀ ਤੇ ਹਾਲਾਤ ਇਸ ਗਲ ਦੀ ਮੰਗ ਨਹੀਂ ਸਨ ਕਰਦੇ । ਇਸ

